ੴ
ਮਾਸਕ ਪੱਤਰ
# ਅਜੂਨੀ
ਜੁਲਾਈ-ਅਗਸਤ-ਸਤੰਬਰ 1982

## ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ

ਗੁਰੂ ਨਾਨਕ ਪਾਤਸ਼ਾਹ ਦੀ 12ਵੀਂ ਸੰਤਾਨਕ ਜੋਤ





ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ ਵਰਤਮਾਨ ਸਮੇਂ ਦੇ ਗੱਦੀ ਨਸ਼ੀਨ
ਸਾਧ ਸੰਗਤ ਦੀ ਸੇਵਾ ਵਿਚ

# ਤੱਤਕਰਾ




ਮਾਲਕ ਪ੍ਰਕਾਸ਼ਕ ਅਤੇ ਛਾਪਕ ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ ਮਨਸੂਰਾਂ (ਲੁਧਿਆਣਾ) ਨੇ ਲਾਇਲਪੁਰ ਪ੍ਰਿੰਟਿੰਗ ਪ੍ਰੈਸ ਨੌਲੱਖਾ ਸਿਨਮਾ ਰੋਡ, ਲੁਧਿਆਣਾ ਤੋਂ ਛਪਵਾ ਕੇ ਦਫਤਰ 'ਅਜੂਨੀ' ਮਨਸੂਰਾਂ ਤੋਂ 31-10-1982 ਨੂੰ ਪ੍ਰਕਾਸ਼ਤ ਕੀਤਾ।

ੴ

ਬਾਬਾ ਮਧੁਸੂਦਨ ਸਿੰਘ ਜੀ ਬੇਦੀ

ਗੱਦੀ ਨਸ਼ੀਨ, ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ ਦੀ

ਸਰਪ੍ਰਸਤੀ ਹੇਠ ਛਪਣ ਵਾਲਾ

ਮਾਸਕ **ਅਜੂਨੀ** ਮਨਸੂਰਾਂ (ਲੁਧਿਆਣਾ)

ਸੰਪਾਦਕ : ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ

ਸਾਲ 13 ] ਜੁਲਾਈ-ਅਗਸਤ-ਸਤੰਬਰ [ ਅੰਕ 7-8-9

## ਮਾਝ ਮਹਲਾ ੫ ਘਰੁ ੪

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥

# ਇਕੋ ਪਰਵਾਰ ਆਏ - ਤਿੰਨ ਅਵਤਾਰ

-ਮਹੰਤ ਭਗਤ ਰਾਮ ਮੁਸਾਫਿਰ

ਕਲਿਜੁਗ ਆਯਾ ਬੜਾ ਭਿਆਨਕ
ਹੋਣ ਲਗੇ ਨੇ ਪਾਪ ਅਚਾਣਕ
ਲੁਟਣ ਲੁਟੇਰੇ ਮੋਤੀ ਮਾਣਕ
ਹਰੀ ਪਠਾਏ ਸ੍ਰੀ ਗੁਰੂ ਨਾਨਕ
ਬਲ ਬਲ ਜਾਏ ਰਾਇ ਬੁਲਾਰ
ਇਕੋ ਪਰਵਾਰ ਆਏ ਤਿੰਨ ਅਵਤਾਰ

ਗੁਰ ਨਾਨਕ ਜੀ ਬਿਸ਼ਨੂੰ ਰੂਪ
ਸ੍ਰੀ ਚੰਦਰ ਯੋਗੀ ਅਵਧੂਤ
ਜਾ ਨਿਵਾਏ ਭੂਪਨ ਭੂਪ
ਧਾਰ ਕੇ ਆਏ ਹਰੀ ਸਰੂਪ
ਸ਼ਿਵ ਸ਼ੰਕਰ ਨਾਨਕ ਨਿਰੰਕਾਰ
ਇਕੋ ਪਰਿਵਾਰ ਆਏ ਤਿੰਨ ਅਵਤਾਰ

ਗੁਰ ਨਾਨਕ ਨੇ ਧਾਰ ਉਦਾਸੀ
ਸ਼ਰਨ ਆਯਾਂ ਦੀ ਕੱਟੀ ਚਉਰਾਸੀ
ਨਾਮ ਜਪਣ ਦੀ ਪਾਈ ਘਾਸੀ
ਜਨਮ ਮਰਨ ਦੀ ਕੱਟੀ ਫਾਸੀ
ਕੀਤਾ ਜੱਗ ਦਾ ਆਣ ਸੁਧਾਰ
ਇਕੋ ਪਰਿਵਾਰ ਆਏ ਤਿੰਨ ਅਵਤਾਰ

ਤੀਜੇ ਪ੍ਰਗਟੇ ਲਖਮੀ ਚੰਦ
ਮਾਤ ਸੁਲਖਣਾ ਦੇ ਸੀ ਨੰਦ
ਸ਼ਾਹੀ ਠਾਠ 'ਚ ਰਹੇ ਅਨੰਦ
ਹਿਰਦੇ ਵਿਚ ਸੀ ਪਰਮਾ ਨੰਦ
ਹੁੰਦੇ ਘੋੜੇ ਉਤੇ ਸਵਾਰ
ਇਕੋ ਪਰਵਾਰ ਆਏ ਤਿੰਨ ਅਵਤਾਰ

ਨਾਨਕ ਦੇ ਘਰ ਸ਼ਿਵ ਭੰਡਾਰੀ
ਆ ਪ੍ਰਗਟੇ ਨੇ ਗੰਗਾ ਧਾਰੀ
ਦੋਹਾਂ ਦੀ ਸੀ ਪਹਿਲਾਂ ਯਾਰੀ
ਰਲ ਮਿਲ ਦੋਹਾਂ ਦੁਨੀਆਂ ਤਾਰੀ
ਤਾਰੇ ਜਾ ਕਾਬਲ ਕੰਧਾਰ
ਇਕੋ ਪਰਵਾਰ ਆਏ ਤਿੰਨ ਅਵਤਾਰ

ਬ੍ਰਹਮਾ ਦੇ ਅਵਤਾਰ ਕਹਾਏ
ਜਿਸ ਦੀ ਮਹਿਮਾ ਕਹੀ ਨ ਜਾਏ
ਪੁਤ੍ਰ ਇਸਤਰੀ ਸਾਥ ਬਿਠਾਏ
ਘੜੇ ਸਹਿਤ ਬੈਕੁੰਠ ਸਿਧਾਏ
ਧਰਮ ਚੰਦ ਖਿਚਿਆ ਭੁਜਾ ਪਾਸਾਰ
ਇਕੋ ਪਰਵਾਰ ਆਏ ਤਿੰਨ ਅਵਤਾਰ

ਇਹ ਬੇਦੀ ਬੰਸ ਦੀ ਵਡਿਆਈ
ਭਗਤ ਰਾਮ ਤੋਂ ਲਿਖੀ ਨ ਜਾਏ
ਸ੍ਰੀ ਚੰਦ ਬੇਦੀ ਬੰਸ ਬਚਾਈ
ਇਸ ਨੂੰ ਜਾਣੇ ਕੁਲ ਲੁਕਾਈ
ਨਾਨਕ, ਲਖਮੀ, ਸ਼ਿਵ ਤ੍ਰਿਪਰ
ਇਕੋ ਪਰਵਾਰ ਆਏ ਤਿੰਨ ਅਵਤਾਰ

ਸੰਪਾਦਕੀ

# ਗੁਰਅੰਸ਼

## ਬਾਬਾ ਮਧੁਸੂਦਨ ਸਿੰਘ ਜੀ ਦੀ ਕਲਮ ਤੋਂ

ਗੁਰੂ ਨਾਨਕ ਪਾਤਸ਼ਾਹ ਦੀ ਬਾਰਵੀਂ ਸੰਤਾਨਕ ਜੋਤ ਸ੍ਰੀ ਹਜ਼ੂਰ ਬਾਬਾ ਬਿਕਰਮਾ ਸਿੰਘ ਜੀ ਬੇਦੀ ਗੁਰੂ ਘ ਨਾਲ ਤੇ ਸੰਗਤਾਂ ਨਾਲ ਅਤੀ ਸਬੰਧਤ ਜਿਨ੍ਹਾਂ ਦੀ ਬਰਸੀ ਬੜੀ ਸਜ ਧਜ ਨਾਲ ਅੰਮ੍ਰਿਤਸਰ ਵਿਖੇ ਮਨਾ ਗਈ ਹੈ। ਇਹ ਵੇਖ ਕੇ ਬੜਾ ਜੀ ਪ੍ਰਸੰਨ ਹੋਇਆ ਕਿ ਬਾਵਜੂਦ ਵਰਅਕਸ ਪ੍ਰਚਾਰ ਦੇ ਸੰਗਤਾਂ ਅਜੇ ਤ ਵੀ ਗੁਰੂ ਨਾਨਕ ਪਾਤਸ਼ਾਹ ਦੇ ਖ਼ੂਨੀ ਨਾਤੇ ਵਾਲੇ ਕਰਮੀ ਬਾਰਕਾਂ ਨਾਲ ਸਬੰਧਤ ਚਲੀਆਂ ਆਉਂਦੀਆਂ ਹਨ ਪਿਆਰ ਤੇ ਸਤਿਕਾਰ ਕਰਦੀਆਂ ਹਨ। ਔਰ ਉਹਨਾਂ ਦੀ ਗੁਰਮਤ ਨੂੰ ਸੁਣਕੇ ਸੱਚੇ ਰਸਤੇ ਨੂੰ ਅਪਣਾ ਕੇ ਬਜੱਦ ਵਿਚ ਜਾਂਦੀਆਂ ਹਨ। ਇਸ ਦਰ ਘਰ ਦਾ ਮੁਖ ਗੁਰੂ ਨਾਨਕ ਪਾਤਸ਼ਾਹ ਆਪ ਹਨ। ਆਪ ਦੀ ਗੁਰਬਾਣੀ ਆਪ ਇਤਿਹਾਸ ਨਾਲ ਜੋੜਨਾ ਇਸ ਪਰਿਵਾਰ ਦਾ ਮੁੱਖ ਸੰਬੰਧ ਹੈ। ਹੋਰ ਬੇਅੰਤ ਸੰਪਰਦਾਏ ਹਨ। ਵਡੀ ਤੋਂ ਵਡੀ ਲੈ ਲਓ, ਦਿਖਾਉਣ ਦੇ ਹੋਰ ਖਾਣ ਦੇ ਹੋਰ ਹੋਣਗੇ। ਹਰ ਕੋਈ ਆਪਣੇ ਆਪ ਨਾਲ ਜੋੜਨਾ-ਆਪਣੀ ਪੂਜਾ ਕਰਾਉ ਹੀ ਕਲਯੁਗ ਵਿਚ ਮੁੱਖਵੰਦ ਬਣਾ ਲਿਆ ਹੈ। ਜਿਸ ਕਾਰਨ ਇਹ ਕਲਪਣਾ ਤੇ ਭਟਕਣਾ ਹੈ। ਇਹ ਵੱਡੀ ਵੱਡੀਆਂ ਸੰਸਥਾਵਾਂ ਪੱਥਰਾਂ ਨੂੰ ਪੂਜਣ ਦਾ ਪ੍ਰਚਾਰ ਕਰਦੀਆਂ ਹਨ। ਦਰਖਤਾਂ ਦੀ ਪੂਜਾ ਕਰਵਾ ਦੇਂਦੀਆਂ ਹਨ ਹੋਰ ਸਬੰਧਤ ਇਮਾਰਤਾਂ ਦੇ ਮੂਹਰੇ ਮੱਥਾ ਟਕਾ ਦੇਂਦੀਆਂ ਹਨ। ਆਖਦੀਆਂ ਹਨ ਏਥੇ ਬਾਬੇ ਦੇ ਚਰਨ ਛੂਹ ਪ੍ਰਾਪ ਹੋਏ ਹਨ ? ਔਰ ਉਸ ਪ੍ਰਭੂ ਪ੍ਰਮੇਸ਼ਵਰ ਦੀ ਪ੍ਰਾਪਤੀ ਦਾ ਗਿਆਨ ਅਸੀਂ ਦਿੰਦੇ ਹਾਂ। ਇਸ ਲਈ ਸਾਨੂੰ ਹੀ ਗ ਜਾਣੋ। ਜੋ ਕਰਮੀ ਬਾਰਕ ਜਿੰਨਾਂ ਦਾ ਗੁਰੂ ਨਾਨਕ ਪਾਤਸ਼ਾਹ ਦੇ ਦਰ ਘਰ ਜਨਮ ਹੋਇਆ। ਪਾਤਸ਼ਾਹਾਂ ਦਾ ਖ਼ ਅਜ ਤਕ ਚਲਿਆ ਆਉਂਦਾ ਹੈ। ਗੁਰੂ ਨਾਨਕ ਪਾਤਸ਼ਾਹ ਦੇ ਨਾਲ ਗੂੜ੍ਹਾ ਸਬੰਧ ਰੱਖਦੇ ਚਲੇ ਆਏ ਗੁਰਬਾ ਦਾ ਪ੍ਰਚਾਰ ਕੀਤਾ। ਗੁਰੂ ਨਾਨਕ ਪਾਤਸ਼ਾਹ ਨੂੰ ਹਾਜ਼ਰ ਨਾਜ਼ਰ ਜਾਣਿਆ। ਆਪਾ ਦੇਸ਼ ਤੇ ਕੌਮ ਤੋਂ ਕੁਰਬਾਨ ਕ ਦਿਤਾ। ਔਰ ਉਨ੍ਹਾਂ ਨਾਲੋਂ ਤੋੜਦੇ ਹਨ। ਆਪਣੇ ਨਾਲ ਜੋੜਦੇ ਹਨ।

ਸਾਰੀ ਪੰਜਾਬ ਦੀ ਮਾਤਰ ਭੂਮੀ ਤੇ ਮੁਗਲਾਂ ਦਾ ਰਾਜ ਸੀ। ਬਾਰਾਂ ਮਿਸਲਾਂ ਵਿਚ ਪਾਟੀ ਹੋਈ ਧਰਤੀ ਸੀ ਮਹਾਰਾਜ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਤੋਂ ਸੌ ਸਾਲ ਬਾਦ ਦਾ ਜ਼ਿਕਰ ਹੈ। ਜੋ ਗੁਰੂ ਨਾਨਕ ਪਾਤਸ਼ਾਹ ਗਿਆਰਵੀਂ ਸੰਤਾਨਕ ਜੋਤ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਖ਼ੂਨੀ ਨਾਤੇ ਵਾਲੇ ਉਸ ਸਮੇਂ ਵਿਚ ਪ੍ਰਗਟ ਹੋਏ। ਆ ਨੇ ਦੋ ਹਜ਼ਾਰ ਬੇਦੀ ਸਾਹਿਬਜ਼ਾਦਾ ਪੰਜਾਬ ਦੀ ਧਰਤੀ ਦੇ ਕੋਨੇ ਕੋਨੇ ਵਿਚ ਬਿਠਾ ਦਿਤਾ। ਜਾਓ ਗੁਰੂ ਨਾਨਕ ਪਾਤਸ਼ ਨਾਲ ਸੰਗਤਾਂ ਨੂੰ ਸਬੰਧਤ ਕਰੋ ਤਾਂ ਜੋ ਉਸ ਸਮੇਂ ਦੇ ਕਲਯੁਗੀ ਰਹਿਬਰਾਂ ਤੋਂ ਸੰਗਤਾਂ ਨਿਜਾਤ ਪਾ ਲੈਣ। ਔਰ ਉਨਾਂ ਦ ਈਮਾਨ ਇਕ ਤੇ ਆ ਜਾਵੇ।

"ਏਕ ਊਪਰ ਜਿਸ ਜਨ ਕੀ ਆਸਾ ਤਿਸ ਕੀ ਕਟੀਏ ਜੰਮ ਕੀ ਫਾਸਾ"

ਜਿਸ ਸਮੇਂ ਇਕ ਤੇ ਈਮਾਨ ਆ ਗਿਆ ਸੰਗਤਾਂ ਨੂੰ ਇਕਾਗਰ ਕੀਤਾ- ਮੁਗਲਾਂ ਨੂੰ ਮਾਰ ਮਾਰ ਕੇ ਸੋਹਣਾ ਖੰਡਾ ਖੜਕਾਇਆ ਕਾਬਲ ਕੰਧਾਰ ਚੜਾ ਦਿਤੇ। ਔਰ ਪੰਜਾਬ ਦੀ ਮਾਤਰ ਭੂਮੀ ਵਿਚ 1801 ਵਿਸਾਖੀ ਵਾਲੇ ਦਿਹਾੜੇ ਲਾਹੌਰ ਦੇ ਮਕਾਮ ਤੇ ਗੁਰ ਅੰਸ਼ਾਂ ਦੇ ਚਮਕਦੇ ਸਿਤਾਰੇ ਨੇ ਆਪਣੇ ਸੇਵਕ ਰਣਜੀਤ ਸਿੰਘ ਨੂੰ ਰਾਜ ਤਿਲਕ ਦੇ ਕੇ ਤਖਤੋ ਤਾਜ ਦਾ ਮਾਲਕ ਬਣਾਇਆ। ਔਰ ਇਸ ਪੰਜਾਬ ਦੀ ਮਾਤਰ ਭੂਮੀ ਤੇ ਦੇਸ਼ ਦੀ ਹਕੂਮਤ ਕਾਇਮ ਕੀਤੀ।

ਗੁਰਸਿਖੋ ਕੁਝ ਸੋਚਣ ਤੇ ਵਿਚਾਰਨ ਦੀ ਲੋੜ ਹੈ। ਅਜ ਇਕ ਸੌ ਤੇ ਇਕਆਸੀ ਸਾਲ ਦੀ ਗਲ ਹੋ ਚੁਕੀ ਹੈ। ਕੀ ਤੁਸੀਂ ਮੁੜਕੇ ਪੰਜਾਬ ਦੀ ਧਰਤੀ ਤੇ ਆਪਣੇ ਦੇਸ਼ ਦੀ ਹਕੂਮਤ ਦਾ ਰਾਜ ਕਾਇਮ ਕੀਤਾ। ਜਾਂ ਉਸ ਰਾਜ ਨੂੰ ਕਾਇਮ ਕੀਤੇ ਨੂੰ ਜੋ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਨੇ 45 ਸਾਲ ਕਾਇਮ ਰਖਿਆ। ਉਸ ਤੋਂ ਬਾਦ ਉਸ ਨੂੰ ਕਾਇਮ ਰੱਖ ਸਕੇ।

ਇੰਗਲੈਂਡ ਦੀ ਹਕੂਮਤ ਨੇ ਚਾਹੇ ਰਾਜ ਪਾਰਲੀਮੈਂਟ ਦੀ ਹੈ। ਆਪਣੇ ਬਾਦਸ਼ਾਹ ਨੂੰ ਕਾਇਮ ਰਖਿਆ ਹੈ। ਉਹ ਹਰ ਇਕ ਮਤ ਦੇ ਬੰਦੇ ਨੂੰ ਮੁਲਕ ਤੇ ਦੇਸ਼ ਨਾਲ ਜੋੜਨ ਦੀ ਸ਼ਕਤੀ ਹੈ। ਜੋ ਅਸੀਂ ਆਪਣੀ ਗਵਾ ਬੈਠੇ ਹਾਂ।

ਇਸ ਸ਼ਕਤੀ ਨੂੰ ਮੁੜ ਕੇ ਕਾਇਮ ਕਰਨ ਦੀ ਲੋੜ ਹੈ। ਇਹਨਾਂ ਕਰਮੀ ਬਾਰਕਾਂ ਨੂੰ ਆਪਣੇ ਬਨਾਉਣ ਦੀ ਲੋੜ ਹੈ। ਇਹਨਾਂ ਦਾ ਮੁਖ ਸੁਰਖਰੂ ਹੈ। ਦਾਸ ਨੇ ਦੇਸ਼ਾਂ ਬਿਦੇਸ਼ਾਂ ਵਿਚ ਵੀ ਜਾ ਕੇ ਤਕਿਆ ਹੈ। ਪਾਤਸ਼ਾਹਾਂ ਦੀ ਸੰਤਾਨ ਹੁੰਦਿਆਂ ਹੋਇਆਂ ਅਤੇ ਧਰਮ ਵਿਚ ਨਿਪੁੰਨ ਹੁੰਦਿਆਂ ਹੋਇਆਂ ਸਭ ਸਤਿਕਾਰ ਤੇ ਪਿਆਰ ਕਰਦੇ ਹਨ। ਜਿਸ ਵੀ ਸਭਾ ਸੁਸਾਇਟੀ ਵਿਚ ਖੜੇ ਹੋ ਜਾਈਏ ਸਭ ਦੇ ਸਤਿਕਾਰ ਨਾਲ ਸਿਰ ਝੁਕ ਜਾਂਦੇ ਹਨ। ਔਰ ਪਿਆਰ ਵਿਚ ਡੁਲ ਪੈਂਦੇ ਹਨ ਇਹ ਜਨਮ ਦੇ ਅਧਾਰ ਤੇ ਇਸ ਪਦਵੀ ਦੀ ਪ੍ਰਾਪਤੀ ਹੈ। ਅਜ ਦੇ ਸਮੇਂ ਵਿਚ ਬੇਅੰਤ ਧਰਮ ਦੇ ਠੇਕੇਦਾਰ ਬਣਦੇ ਹਨ ਕੁਝ ਦਿਨਾ ਲਈ। ਕਹਿੰਦੇ ਕੁਝ ਹੋਰ ਹਨ ਕਮਾਂਦੇ ਕੁਝ ਹੋਰ ਹਨ। ਮਾਇਆ ਨੂੰ ਜੱਫੀਆਂ ਪਾਉਂਦੇ ਹਨ। ਜਿਸ ਕਾਰਣ ਕੁਝ ਦਿਨਾਂ ਲਈ ਕਾਇਮ ਰਹਿੰਦੇ ਹਨ।

ਜੀ ਸਦਕੇ ਗੁਰਦੁਆਰੇ ਸੰਭਾਲੋ! ਗੁਰਦੁਆਰਿਆਂ ਦੇ ਪ੍ਰਬੰਧ ਕਰੋ। ਸਭਾ ਸੁਸਾਇਟੀਆਂ ਕਾਇਮ ਕਰੋ। ਪ੍ਰੰਤੂ ਅਗਵਾਈ ਕੇਵਲ ਗੁਰੂ ਨਾਨਕ ਪਾਤਸ਼ਾਹ ਨੂੰ ਦਿਉ। ਸਾਧੂ ਔਰ ਮਹਾਤਮਾ ਦੀ ਜੇ ਅਗਵਾਈ ਵਿਚ ਸੰਗਤਾਂ ਦਾ ਸਿਰ ਝੁਕ ਜਾਂਦਾ ਹੈ ਤਦ ਬਾਬਾ ਸਾਹਿਬ ਸਿੰਘ ਪਾਤਸ਼ਾਹ ਦੇ ਸੋਹਣੇ ਰੁਤਬੇ ਨੂੰ ਨਹੀਂ ਭੁਲਣਾ। ਉਸਨੂੰ ਦੁਹਰਾਉਗੇ। ਸੋਹਣਾ ਅਨੰਦ ਮਾਣੋਗੇ। —ਸਤਿਨਾਮ ਸ੍ਰੀ ਵਾਹਿਗੁਰੂ ਨਾਮ ਚਿਤ ਆਵੇ।

# ਰਾਜਾ ਜੋਗੀ

ਅਰਥਾਤ ਜੀਵਨ ਕਥਾ

## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ

(ਵਲੋਂ ਸ੍ਰੀਮਾਨ ਗਿਆਨੀ ਈਸ਼ਰ ਸਿੰਘ ਜੀ)

## ਸੰਤ ਭਾਗ ਸਿੰਘ ਜੀ ਨੂੰ ਅੰਮ੍ਰਿਤ ਦੀ ਦਾਤ ਅਤੇ ਵਰਦਾਨ ਦੀ ਬਖਸ਼ਸ਼

ਪਿੰਡ 'ਦਾਦਨ ਖਾਨ' ਵਿਚ ਬਾਬਾ ਜੀ ਦਾ ਦੋਵੇਂ ਵੇਲੇ ਦੀਵਾਨ ਸਜਦਾ ਅੰਮ੍ਰਿਤ ਪ੍ਰਚਾਰ ਵੀ ਹੁੰਦਾ, ਸੰਤ ਭਾਗ ਸਿੰਘ ਜੀ ਵੀ ਕਥਾ ਦਾ ਰਸ ਲੈਂਦੇ ਰਹਿੰਦੇ। ਇਕ ਦਿਨ ਸ੍ਰੀ ਬਾਬਾ ਜੀ ਨੇ ਇਨ੍ਹਾਂ ਨੂੰ ਪਾਸ ਬੁਲਾ ਕੇ ਆਖਿਆ—ਤੁਸੀਂ ਵੀ ਅੰਮ੍ਰਿਤ ਛੱਕ ਕੇ ਸਿੰਘ ਸੱਜ ਜਾਈਏ, ਤੇੜ ਕਛਹਿਰਾ, ਸਿਰ ਤੇ ਦਸਤਾਰ ਅਤੇ ਗਤਾਰੇ ਕਿਰਪਾਨ ਸਜਾਇਆ ਕਰੀਏ। ਇਨ੍ਹਾਂ ਨੇ ਹੱਥ ਜੋੜ ਤੇ ਪ੍ਰਵਾਨ ਕਰਦੇ ਹੋਏ ਬੇਨਤੀ ਕੀਤੀ। ਮਹਾਰਾਜ—ਜਿਸ ਰਸਤੇ ਚਲਾਉਗੇ ਚੇਲਿਆਂ ਨੇ ਉਸੇ ਰਸਤੇ ਚਲਣਾ ਹੈ।

ਹੁਣ ਇਸੇ ਵੇਲੇ ਹਜ਼ੂਰ ਨੇ ਸਤ ਜੀ ਨੂੰ ਅੰਮ੍ਰਿਤ ਛਕਾ ਕੇ ਖੱਫਨੀ ਉਤਰਵਾ ਦਿਤੀ ਤੇ ਲੰਗੋਟੀ ਦੀ ਥਾਂ ਕਛਹਿਰਾ ਪਵਾ ਕੇ ਪੰਜ ਕਰਾਰ ਦੀ ਰਹਿਤ ਰਖਾ ਖਾਲਸਾ ਰੂਪ ਵਿਚ ਸਿੰਘ ਸਜਾ ਦਿਤਾ। ਇਨ੍ਹਾਂ ਨੂੰ ਉਦਾਸੀ ਬਾਣੇ ਥੀਂ ਸਿੰਘ ਸੂਰਤ ਵਿਚ ਦੇਖ ਕੇ ਬਹੁਤ ਪ੍ਰਸੰਨ ਹੋਏ ਤੇ ਮੁਸਕਰਾਏ। ਯਥਾ

ਸੰਕਰ ਛੰਦ—ਪਿਖ ਪ੍ਰੀਤ ਭਾਗ ਮ੍ਰਿਗੇਸ ਪ੍ਰਭ ਕਰਣਾਂ ਰਣਿਵ ਸੁਖ ਕੰਦ।
ਕਰਵਾਇ ਅੰਮ੍ਰਿਤ ਦੀਨ, ਜਿਹ ਦਰਸ਼ਨ ਕਟਤ ਭਵ ਫੰਦ।
ਸਿਰ ਚਿਤੌਨੀ, ਕੱਟ ਕਾਛ ਦੇ, ਹਰਖੇ ਸੁ ਪੇਖ ਦਿਆਲ।
ਤਰਵਾਰ ਗਰ ਮੈਂ ਡਾਰ ਦੀ, ਸੋਭਤ ਸਰੂਪ ਬਿਸਾਲ।
(ਧਿਆਏ ੩੨—੩੩)

ਭਾਈ ਭਾਗ ਸਿੰਘ ਜੀ ਨੂੰ ਅੰਮ੍ਰਿਤ ਛੱਕ ਕੇ ਸਿੰਘ ਸਾਜਿਆਂ ਅਜੇ ਬਹੁਤ ਦਿਨ ਨਹੀਂ ਬੀਤੇ ਸਨ ਆਪ ਨੇ ਕਿਰਪਾਨ ਉਤਾਰ ਦਿਤੀ। ਤਾਂ ਬਾਬਾ ਜੀ ਦੇ ਪੁਛਣ ਤੇ ਆਖਿਆ—ਸਚੇ ਪਾਤਸ਼ਾਹ ਕਿਰਪਾਨ ਤਾਂ ਬਾਹਿਰ ਦੇ ਸ਼ੱਤਰੂਆਂ ਨੂੰ ਕੱਟ ਸਕਦੀ ਹੈ, ਉਹ ਤਾਂ ਮੇਤਾ ਜਗਤ ਵਿਚ ਹੈ ਹੀ ਕੋਈ ਨਹੀਂ। 'ਸਭ ਕੋ ਮੀਤ ਹਮ ਆਪਣਾ ਕੀਨਾ ਹਮ ਸਭਨਾ ਕੇ ਸਾਜਨ' ਪਰ ਅੰਦਰ ਦੇ ਸ਼ਤਰੂ ਜੋ ਕਾਮ, ਕ੍ਰੋਧ ਆਦਿਕ ਹਰ ਵੇਲੇ ਮਗਰ ਰਹਿੰਦੇ ਹਨ ਉਹਨਾਂ ਪਾਸੋਂ ਇਹ ਬਚਾ ਨਹੀਂ ਸਕਦੀ। ਇਸ ਲਈ ਬੋਝਾ ਜਾਣ ਕੇ ਉਤਾਰ ਦਿਤੀ ਹੈ। ਤਾਂ ਬਾਬਾ ਜੀ ਫੁਰਮਾਇਆ—ਭਾਗ ਸਿੰਘ ਜੀਉ! ਅਸਾਂ ਨੇ ਤੁਹਾਡੇ ਅੰਦਰ ਦੇ ਸ਼ਤਰੂ ਵੀ ਦੂਰ ਕੀਤੇ, ਆਪਣਾ ਪਖੀ ਜਾਣ ਕੇ ਅਪਣਾਇਆਂ ਹੈ, ਤੇ ਕਿਰਪਾਨ ਧਾਰਨ ਕਰਾਈ ਹੈ। ਕਿਉਂਕਿ ਦੁਨੀਆਂ ਦਾਰ ਲੋਕੀ ਤੁਹਾਡੀ ਗੂਹੜ ਗਤੀ ਨੂੰ ਵੀ ਜਾਣਗੇ ਅਤੇ ਗੁਰੂ ਕੀ ਨਸ਼ਾਨੀ ਗੁਰੂ ਕਾ ਹੁਕਮ ਮੰਨਣ ਵਾਲਾ ਹੁਕਮੀ ਬੰਦਾ ਵੀ ਪਛਾਨਣਗੇ।

ਸਤਿਗੁਰੂ ਆਪਣੇ ਸਿਖ ਨੂੰ ਅੰਦਰੂਨੀ ਤੇ ਬਾਹਰ ਦੀ ਦੋਵੇਂ ਤਰ੍ਹਾਂ ਦੀ ਰਹਿਤ ਵਿਚ ਦੇਖ ਕੇ ਪ੍ਰਸੰਨ ਹੁੰਦਾ ਹੈ। ਅੰਦਰ ਦੀ ਰਹਿਤ ਕਾਮ, ਕ੍ਰੋਧ, ਝੂਠ ਨਿੰਦਾ ਚੁਗਲੀ ਬਖੀਲੀ ਥੀਂ ਬਚ ਕੇ ਨਿੱਤ ਨੇਮੀ ਤੇ ਅੰਮ੍ਰਿਤਧਾਰੀ ਹੋਣਾ ਦਸਿਆ ਇਸ ਤੋਂ ਬਿਨਾਂ ਭੇਖੀ ਹੈ। ਬਾਹਰ ਦੀ ਰਹਿਤ ਸਾਬਤ ਸੂਰਤ ਗੁਰੂ ਕਾ ਆਪਣਾ ਰੂਪ ਤੇ ਕਿਰਪਾਨ ਆਦਿ ਪੰਜ ਕਰਾਰ ਗੁਰੂ ਕੀ ਨਿਸ਼ਾਨੀ ਹੈ ਜੋ ਅੱਤ ਪਿਆਰੇ ਨੂੰ ਹੀ ਦਿਤੀ ਜਾਂਦੀ ਹੈ। ਜਿਸ ਉਤੇ ਭਰੋਸਾ ਹੋਵੇ, ਕਿ ਸਵਾਸਾਂ ਤੀਕ ਸੰਭਾਲ ਕੇ ਰਖੇਗਾ। ਪਰ ਗੁਰੂ ਦਸ਼ਮੇਸ਼ ਨੇ ਆਪਣਾ ਰੂਪ ਤੇ ਨਿਸ਼ਾਨੀਆਂ ਬਖਸ ਕੇ ਖ਼ਾਲਸੇ ਨੂੰ ਸੰਭਾਲ ਰਖਣ ਦਾ ਹੁਕਮ ਕਰ ਦਿਤਾ ਹੈ। ਜਿਸ ਤੇ ਬਾਹਰ ਸਾਬਤ ਸੂਰਤ ਅਤੇ ਪੰਜ ਕਰ ਰ ਦੀ ਰਹਿਤ ਰਖੇ ਬਿਨਾਂ ਇਹ ਹੁਕਮੀ ਬੰਦਾ ਨਹੀਂ ਹੋ ਸਕਦਾ। ਫਿਰ ਇਹ ਆਪਣੀ ਮਨ ਮਰਜ਼ੀ ਦਾ ਸੇਵਕ ਤੇ ਮਨਮੁਖ ਹੈ। ਗੁਰੂ ਜੀ ਨੇ ਇਹਨਾਂ ਵਾਕਾਂ ਰਾਹੀਂ ਕੋਈ ਸੰਸ਼ਾ ਨਹੀਂ ਰਹਿਣ ਦਿਤਾ।

ਯਥਾ

ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਹਿ ॥

ਤਥਾ—ਧਰੇ ਕੇਸ ਪਾਹੁਲ ਬਿਨਾਂ ਮੂਰਖ ਭੇਖੀ ਸਿਖ ॥
ਮੇਰਾ ਦਰਸ਼ਨ ਨਾਹਿ ਤਿਸ ਪਾਪੀ ਤਿਆਗੇ ਭਿਖ ॥

ਤਥਾ—ਰਹਿਣੀ ਰਹ ਸੋਈ ਸਿਖ ਮੇਰਾ ॥
ਉਹ ਸਾਹਿਬ ਮੈਂ ਉਸਕਾ ਚੇਰਾ (ਰਹਿਤ ਨਾਮਾ)

ਇਹ ਬਚਨੋ ਸੁਣੇ ਤਾਂ ਸੰਤ ਜੀ ਨੇ ਖਿਮਾਂ ਮੰਗੀ ਤੇ ਫੇਰ ਕ੍ਰਿਪਾਨ ਧਾਰਨ ਕਰਕੇ ਅੰਤ ਪ੍ਰਯੰਤ ਨਿਭਾਈ।

ਦੀਵਾਨ ਦੀ ਸਮਾਪਤੀ ਤੋਂ ਉਪਰੰਤ ਅਥਵਾ ਕਿਸੇ ਵੇਲੇ ਵੀ ਇਕਾਂਤ ਸਮੇਂ ਜਦੋਂ ਵੀ ਬਾਬਾ ਜੀ ਨੂੰ ਗੁਰਬਾਣੀ ਸੁਣਨ ਦੀ ਇਛਾ ਹੁੰਦੀ ਤਾਂ ਆਪ ਸੰਤ ਭਾਈ ਭਾਗ ਸਿੰਘ ਪਾਸੋਂ ਹੀ ਸੁਣਿਆ ਕਰਦੇ ਕਿਉਂਕਿ ਇਹ ਬਹੁਤ ਸ਼ੁੱਧ ਪਾਠੀ ਸਨ ਸੁਰੀਲੀ ਤੇ ਮਿਠੀ ਆਵਾਜ਼ ਵਿਚ ਪਾਠ ਕਰਦੇ ਮਾਨੋ ਮੋਤੀ ਪਰੋਂਦੇ ਹੁੰਦੇ। ਇਕ ਦਿਨ ਇਨ੍ਹਾਂ ਦੇ ਪਾਠ ਕਰਦਿਆਂ ਸ੍ਰੀ ਬਾਬਾ ਜੀ ਨੂੰ ਐਸਾ ਰਸ ਆਇਆ ਕਿ ਪ੍ਰਸੰਤਾ ਨਾਲ ਭਰੇ ਹੋਏ ਬਚਨ ਉਚਾਰਨੇ ਸ਼ੁਰੂ ਕਰ ਦਿਤੇ।

ਯਥਾ

'ਭਾਈ ਭਾਗ ਸਿੰਘ ਜੀ, ਜੇ ਅਸੀਂ ਮੁਕਤ, ਤਾਂ ਤੁਸੀਂ
ਮੁਕਤ, ਜੇ ਅਸੀਂ ਜਨਮ ਧਾਰਿਆ ਤਾਂ ਤੁਸਾਂ ਨੂੰ ਵੀ ਆਪਣੇ
ਨਾਲੋਂ ਨਹੀਂ ਵਿਛੋੜਾਂਗੇ।
ਜੋ ਸਾਡੇ ਦਰਸ਼ਨ ਨੂੰ ਲੋਚੇ, ਉਹ ਤੁਹਾਡਾ ਦਰਸ਼ਨ ਕਰੇ।
ਅਸੀਂ ਤੁਸੀਂ ਤੇ ਤੁਸੀਂ ਅਸੀਂ ਹਾਂ।"

ਇਸ ਤਰ੍ਹਾਂ ਦੇ ਬਖਸ਼ਸ਼ ਭਰੇ ਬਚਨਾਂ ਨਾਲ ਆਪ ਨੇ ਸੰਤ ਭਾਗ ਸਿੰਘ ਜੀ ਨੂੰ ਨਿਵਾਜਿਆ ਤੇ ਵਰਦਾਨ ਦੇ ਕੇ ਮਾਨ ਵਧਾਇਆ।

## ਭਾਈ ਫਤੇ ਸਿੰਘ ਨੂੰ ਸਤਿਕਾਰ ਨਾਲ ਨਿਵਾਜਿਆ

ਇਕ ਦਿਨ 'ਕੜਿਆਲੇ ਦਾ ਵਸਨੀਕ ਭਾਈ ਫਤੇ ਸਿੰਘ ਦਰਸ਼ਨ ਨੂੰ ਆਇਆ। ਇਕ ਘੋੜਾ ਨਕਦੀ ਬਸਤ੍ਰ ਆਦਿਕ ਭੇਟਾ ਕਰਕੇ ਬੇਨਤੀ ਕੀਤੀ। ਮਹਾਰਾਜ ਮੈਨੂੰ ਇਹ ਸਿਖ ਸੰਗਤ ਮਸੰਦ ਜਾਣਕੇ ਟੇਢੀ ਨਜ਼ਰ ਨਾਲ ਦੇਖਦੀ ਹੈ। ਹਾਲਾਂ ਕੋਈ ਸਾਰੇ ਮਸੰਦ ਗੁਰੂ ਤੋਂ ਬੇਮੁਖ ਨਹੀਂ ਹੋਏ, ਜੋ ਬੇਮੁੱਖ ਹੋਏ ਉਹਨਾਂ ਨੂੰ ਹੀ ਦੰਡ ਮਿਲਿਆ ਸੀ। ਇਹ ਸੁਣਕੇ ਹਜ਼ੂਰ ਨੇ ਸਤਿਕਾਰ

ਭਰੇ ਬਚਨਾਂ ਨਾਲ ਆਖਿਆ। 'ਜੋ ਬੇਸਮਝ ਹਨ, ਉਹ ਤੁਹਾਨੂੰ ਮਸੰਦ ਆਖਦੇ ਹਨ। ਤੁਹਾਡੇ ਵਡਿਆਂ ਤਾਂ ਗੁਰੂ ਕੀ ਖਾਤਰ ਸੀਸ ਲਾਇਆ ਹੈ। ਇਸੇ ਲਈ ਗੁਰੂ ਅੰਗ ਸੰਗ ਹੋਣਗੇ।

ਬਾਬਾ ਜੀ ਦੇ ਇਹ ਬਚਨ ਸੁਣ ਕੇ ਸੰਗਤ ਨੇ ਵਿਸਤਾਰ ਨਾਲ ਸੁਨਣਾਂ ਚਾਹਿਆ ਤਾਂ—ਫੁਰਮਾਇਆ ਜਦੋਂ ਨੌਵੇਂ ਸਤਿਗੁਰੂ ਤੇਗ ਬਹਾਦਰ ਜੀ ਨੇ ਦੇਸ਼, ਧਰਮ ਦੀ ਰਖਿਆ ਲਈ ਦਿਲੀ ਵਿਚ ਸੀਸ ਕੁਰਬਾਨ ਕੀਤਾ ਸੀ ਤਾਂ ਨਾਲ ਦੇ ਪੰਜਾਂ ਸਿਖਾਂ ਵਿਚੋਂ ਇਨ੍ਹਾਂ ਦੇ ਵਡੇ ਇਕ ਭਾਈ ਮਤੀ ਦਾਸ ਵੀ ਸਨ। ਉਹ ਗੁਰੂ ਕੇ ਦੀਵਾਨ ਸਨ। ਜਿਨ੍ਹਾਂ ਨੂੰ ਲਕੜੀ ਦੇ ਫਟਿਆਂ ਵਿਚ ਲੋਹੇ ਦੇ ਕਿਲ ਠੋਕ ਕੇ ਜ਼ਾਲਮਾਂ ਨੇ ਆਰੇ ਨਾਲ ਚੀਰ ਦਿਤਾ ਸੀ ਤੇ ਅੰਤ ਪ੍ਰਯੰਤ ਨਾਮ ਜਪਦਿਆਂ ਉਹਨਾਂ ਨੇ ਸਿਦਕ ਵਿਚ ਰਹਿ ਕੇ ਗੁਰੂ ਕੇ ਲੇਖੇ ਸ਼ਹੀਦੀ ਪਾਈ। ਉਹਨਾਂ ਦੀ ਅੰਸ ਵਿਚੋਂ ਇਹ ਭਾਈ ਫਤੇ ਸਿੰਘ ਹਨ। ਉਸ ਸਮੇਂ ਤੋਂ ਗੁਰੂ ਘਰ ਵਿਚੋਂ ਇਨ੍ਹਾਂ ਨੂੰ ਭਾਈ ਦੀ ਪਦਵੀ ਪ੍ਰਾਪਤ ਹੈ। ਪਰ ਅਨਜਾਣ ਲੋਕੀ ਇਹਨਾਂ ਨੂੰ ਭਾਈ ਦੀ ਥਾਂ ਮਸੰਦ ਆਖਕੇ ਬੁਲਾਂਦੇ ਹਨ। ਇਹ ਬਚਨ ਸੁਣ ਕੇ ਸਭਨਾਂ ਦੀ ਤਸਲੀ ਹੋਈ ਤੇ ਅਗੋਂ ਲਈ ਸਤਿਕਾਰ ਭਰੀ ਨਜ਼ਰ ਨਾਲ ਇਨ੍ਹਾਂ ਨੂੰ ਵੇਖਣ ਲਗੇ।

## ਮਿਆਣੀ ਵਿਚ ਪ੍ਰਵੇਸ਼ ਤੇ ਭੇਹਰੇ ਵਾਲੇ ਭਾਈ ਦੁਖ ਭੰਜਨ ਜੀ ਨੇ ਸੰਗਤ ਸਮੇਤ ਦਰਸ਼ਨ ਕਰਨੇ

ਪਿੰਡ ਦਾਖਨ ਖਾਨ ਵਿਚ ਸ੍ਰੀ ਬਾਬਾ ਜੀ ਕਈਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਅਤੇ ਕਈਆਂ ਨੂੰ ਨਾਮ ਉਪਦੇਸ਼ ਬਖਸ਼ ਕੇ ਗੁਰਸਿਖੀ ਵਿਚ ਪ੍ਰਵੇਸ਼ ਕਰਾਇਆ ਸੀ। ਫੇਰ ਆਪ ਜੀ ਨਦੀਓਂ ਪਾਰ ਹੋ ਕੇ ਮਿਆਣੀ ਵਿਚ ਜਾ ਕੇ ਨਗਰ ਦੇ ਚੜ੍ਹਦੇ ਪਾਸੇ ਉੱਚੀ ਥਾਂ ਬੋਹੜ ਦੇ ਬ੍ਰਿਛ ਹੇਠਾਂ ਡੇਰਾ ਕੀਤਾ। ਨਗਰ ਦੀ ਸੰਗਤ ਨੇ ਪ੍ਰੇਮ ਪਿਆਰ ਨਾਲ ਦਰਸ਼ਨ ਕੀਤੇ ਅਤੇ ਭੇਟਾ ਦਿਤੀਆਂ।

ਮਿਆਨੀ ਦੇ ਨੇੜੇ ਹੀ ਭੇਹਰੇ ਨਗਰ ਵਿਚ ਇਕ ਪ੍ਰਸਿਧ ਮ੍ਹਹਾਤਮਾਂ ਸੇਵਾ ਪੰਥੀ-ਦੁਖ ਭੰਜਨ ਜੀ ਰਹਿੰਦੇ ਸਨ। ਜੋ ਸ਼ਾਂਤੀ ਦੇ ਪੁੰਜ, ਧਰਮ, ਧੀਰਜ ਤੇ ਸੰਤੋਖ ਧਾਰਨੀ ਅਭਿਆਸੀ ਪੁਰਸ਼ ਸਨ। ਅਤੇ ਪਰਉਪਕਾਰੀ ਹੋਣ ਦੇ ਕਾਰਨ ਸਾਰੇ ਇਲਾਕੇ ਵਿਚ ਇਨ੍ਹਾਂ ਦਾ ਬੇਅੰਤ ਮਾਨ ਸਤਿਕਾਰ ਸੀ। ਇਹ ਬਾਲ ਅਵਸਥਾ ਤੋਂ ਹੀ ਕੀਰਤਨ ਦੇ ਰਸੀਏ, ਹਰਮਨ ਪਿਆਰੇ ਤੇ ਰਸਨਾਂ ਵਿਚੋਂ ਹਰ ਸਮੇ ਗੁਰੂ ਨਾਨਕ, ਧੰਨ ਗੁਰੂ ਕਲਗੀਆਂ ਵਾਲਾ ਹੀ ਉਚਾਰਨ ਕਰਦੇ। ਸਮਾਧੀ ਵਿਚ ਬੈਠਣ ਸਮੇਂ ਤੇ ਸੁਤੇ ਜਾਗਦੇ ਵੀ ਧਿਆਨ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਧਰਿਆ ਕਰਦੇ ਸਨ। ਇਹ ਕਦੀ ਕਦੀ ਪ੍ਰੇਮ ਵਿਚ ਬਹਿਬਲ ਹੋ ਕੇ ਗੁਰੂ ਸਿਫਤ ਵਿਚ ਇਸ ਪ੍ਰਕਾਰ ਦੀ ਕਵਿਤਾ ਵੀ ਕਰਿਆ ਕਰਦੇ :

ਮੇਰੇ ਮਨ ਦੀ ਆਸ ਪੁਜਾਈਂ ਗੁਰੂ ਗੋਬਿੰਦ ਸਿੰਘ ਜੀ।
ਨੈਣ, ਤੁਸਾਡੇ ਦਰਸ ਪਿਆਸੇ,
ਅਪਣਾ ਰੂਪ ਦਿਖਾਈਂ ਗੁਰੂ ਗੋਬਿੰਦ ਸਿੰਘ ਜੀ।
ਆਠ ਜਾਮ ਮੁਹਿ ਚਿਤਵਨ ਤੇਰੀ,
ਅਵਰ ਨ ਕੱਛੂ ਚੇਤਾਂਈ, ਗੁਰੂ ਗੋਬਿੰਦ ਸਿੰਘ ਜੀ।

ਇਹ ਭਾਈ 'ਦੁਖ ਭੰਜਨ' ਜੀ ਸ੍ਰੀ ਹਜ਼ੂਰ ਬਾਬਾ ਜੀ ਦਾ ਮਿਆਣੀ ਵਿਚ ਆਉਣਾ ਸੁਣ ਕੇ ਸ਼ਬਦ ਕੀਰਤਨ ਕਰਦਿਆਂ ਸਮੂਹ ਸੰਗਤ ਸਮੇਤ ਦਰਸ਼ਨ ਨੂੰ ਆਏ। ਸਾਹਮਣੇ ਹੋਏ ਤਾਂ ਸ਼ਬਦ ਦੇ ਸਤਿਕਾਰ ਵਿਚ ਬਾਬਾ ਜੀ ਪਲੰਘ ਤੋਂ ਉਠ ਖਲੋਤੇ ਤੇ ਰਬੀ ਰੰਗ ਰਤੇ ਭਾਈ ਦੁਖ ਭੰਜਨ ਜੀ ਦੀ ਰਸਨਾ ਦਵਾਰਾ ਕੀਰਤਨ ਦੀ ਧੁਨਕਾਰ ਸੁਣ ਨਿਰੰਕਾਰ ਦੇ ਰੰਗ ਵਿਚ ਰੰਗੇ

ਗਏ। ਖਾਸਾ ਚਿਰ ਸ਼ਬਦ ਦੀ ਲੈਹਰ ਜਾਰੀ ਰਹੀ। ਭੋਗ ਸਮੇਂ ਭਾਈ ਜੀ ਨੇ ਬਾਬਾ ਜੀ ਦੇ ਚਰਨੀ ਮੱਥਾ ਟੇਕਿਆ ਤਾਂ ਮਾਨੋਂ ਬਿਜਲੀ ਦੀ ਲੈਹਰ ਵਾਂਙੂੰ ਝਰਨਾਟ ਚੱਲ ਪਈ, ਮੁਰਛਿਤ ਜਿਹੇ ਹੋ ਗਏ। ਹਜ਼ੂਰ ਨੇ ਹਸਤ ਕੰਵਲਾਂ ਨਾਲ ਥਾਪੀ ਦਿਤੀ, ਮੇਹਰ ਦੀ ਨਜ਼ਰ ਕੀਤੀ ਤਾਂ ਚੇਤਨਤਾ ਵਿਚ ਆਏ। ਅੱਖਾਂ ਖੋਲੀਆਂ, ਨੂਰਾਨੀ ਮੁਖੜੇ ਨੂੰ ਦੇਖਿਆ ਤਾਂ ਮਾਨੋਂ ਪਲਕ ਲਈ ਉਹੀ ਦਰਸ਼ਨ ਪ੍ਰਤੀਤ ਹੋਇਆ, ਜਿਸ ਦਾ ਧਿਆਨ ਧਰਿਆ ਕਰਦੇ ਸਨ। ਗਦ ਗਦ ਹੋਏ ਤੇ ਪ੍ਰਸ਼ਾਦਿ ਭੇਟਾ ਕੀਤਾ। ਉਪਰੰਤ ਵਾਰੋ ਵਾਰੀ ਨਾਲ ਆਈ ਸਾਰੀ ਸੰਗਤ ਨੇ ਨਿਮਸਕਾਰਾਂ ਕੀਤੀਆਂ ਤੇ ਨਿਹਾਲ ਹੋਏ ਸ੍ਰੀ ਬਾਬਾ ਜੀ ਨੇ ਇਨ੍ਹਾਂ ਨੂੰ ਆਖਿਆ ਕਵਿਤਾ ਕਰਣੀ ਹੋਰ ਬੰਦ ਕਰ ਦੇਵੇ ਤੇ ਗੁਰੂ ਕੀ ਬਾਣੀ ਪੜ ਕੇ ਹੀ ਪ੍ਰੇਮ ਨਿਭਾਉ—ਜੋ ਇਨ੍ਹਾਂ ਪ੍ਰਵਾਨ ਕੀਤਾ।

ਦਰਸ਼ਨ ਉਪਦੇਸ਼ ਦੀ ਪ੍ਰਾਪਤੀ ਤੋਂ ਉਪ੍ਰੰਤ ਜਦੋਂ ਸੰਗਤ ਭੇਹਰੇ ਨੂੰ ਮੁੜਨ ਲਗੀ ਤਾਂ ਬਾਬਾ ਜੀ ਨੇ ਭਾਈ ਭਾਈ ਜੀ ਨੂੰ ਆਪਣੇ ਪਾਸ ਕੁਝ ਚਿਰ ਰਹਿਣ ਲਈ ਬਚਨ ਕੀਤਾ। ਪਰ ਭਾਈ ਜੀ ਇਨ੍ਹੀ ਦਿਨੀਂ ਭੇਹਰੇ ਗੁਰਦਵਾਰੇ ਅੰਦਰ ਖੂਹ ਦੀ ਖੁਦਾਈ ਕਰਾ ਰਹੇ ਸਨ। ਸੁਰਤ ਉਧਰ ਲਗੀ ਸੀ ਦਸ ਕੇ ਆਖਿਆ, ਜਿਵੇਂ ਹੁਕਮ ਹੋਵੇ? ਪਰ ਹਜ਼ੂਰ ਨੇ ਫੁਰਮਾਇਆ ਹੁਣ ਜਾਈਏ! ਇਸ ਸੇਵਾ ਨੂੰ ਸਮਾਪਤ ਕਰੀਏ! ਫਿਰ ਜਦੋਂ ਅਸੀਂ ਯਾਦ ਕਰਾਂਗੇ ਜ਼ਰੂਰ ਸਾਡੇ ਪਾਸ ਆ ਜਾਣਾ। ਇਹ ਹੁਕਮ ਪ੍ਰਵਾਨ ਕਰਦੇ ਹੋਏ ਭਾਈ ਸਾਹਿਬ ਭੇਹਰੇ ਨੂੰ ਗਏ ਤੇ ਬਾਬਾ ਜੀ ਉਥੋਂ ਚਾਲੇ ਪਾ ਕੇ ਹਰੀਏ ਜ਼ਿਲਾ ਗੁਜਰਾਤ ਵਿਚ ਆਣ ਬਿਰਾਜੇ।

# ਮਿਆਣੀ ਤੋਂ ਚਲ ਕੇ 'ਹਰੀਏ' ਫ਼ੇਰ 'ਖਾਰੇ' ਆਏ

ਮਿਆਣੀ ਤੋਂ ਆਪ 'ਹਰੀਏ' ਪੁਜੇ, ਸੰਗਤ ਨੇ ਇਥੇ ਵੀ ਬੇਅੰਤ ਸੇਵਾ ਸ਼ਰਧਾ ਨਿਭਾਹੀ। ਇਥੇ ਇਲਾਕੇ ਦੀਆਂ ਸਗਤਾਂ ਬਹੁਤ ਇਕੱਤ੍ਰ ਹੋਈਆਂ ਜਿਸ ਲਈ ਪਾਣੀ ਦੀ ਅਧਕ ਵਰਤੋਂ ਕਰਕੇ ਖੂਹ ਵਿਚ ਤੋਟਕ ਆ ਗਈ। ਰਸੋਈਏ ਨੇ ਲੰਗਰ ਦੀ ਤਿਆਰੀ ਵਿਚ ਔਕੜ ਦਸੀ ਤਾਂ ਬਚਨ ਹੋਇਆ—ਸਾਡੇ ਕਰਮੰਡਲ ਦਾ ਪਾਣੀ 'ਸਤਿਨਾਮ' ਆਖ ਕੇ ਖੂਹ ਵਿਚ ਉਲਟ ਦਿਓ! ਜਾਂ ਐਸਾ ਕੀਤਾ ਗਿਆ ਤਾਂ ਬੇਅੰਤ ਪਾਣੀ ਨਿਕਲ ਆਇਆ। ਹਜ਼ੂਰ ਦੀ ਇਸ ਬਰਕਤ ਨੂੰ ਦੇਖ ਕੇ ਸੰਗਤ ਵਿਚ ਬਹੁਤ ਉਤਸ਼ਾਹ ਵਧ ਗਿਆ। ਆਪ ਦੇ ਚਲੇ ਜਾਣ ਮਗਰੋਂ ਸਾਰਿਆਂ ਨੇ ਮਿਲ ਕੇ ਇਥੇ ਬਾਬਾ ਜੀ ਦੀ ਯਾਦਗਾਰ ਵਿਚ ਗੁਰਦਵਾਰਾ 'ਦਮਦਮਾਂ' ਸਾਜਿਆਂ ਜੋ ਹੁਣ ਤੀਕ ਅਟਲ ਹੈ। (ਪਰ ਪਾਕਿਸਤਾਨ ਅੰਦਰ ਹੈ।)

'ਹਰੀਏ' ਤੋਂ ਚਲੇ ਬਾਬਾ ਜੀ ਨੇ ਸੰਗਤ ਦੀ ਬੇਨਤੀ ਮੰਨ ਕੇ 'ਖਾਰੇ' ਜਾ ਨਿਵਾਸ ਕੀਤਾ। ਮਾਈ ਜੀਵੀ ਇਸੇ ਪਿੰਡ ਦੀ ਸੀ, ਜੋ ਆਪਣੇ ਪੁਤਰ ਲਾਲ ਸਿੰਘ ਸਮੇਤ ਦਰਸ਼ਨ ਨੂੰ ਆਈ ਸੀ। ਲਾਲ ਸਿੰਘ ਦੇ ਆਪਣੇ ਕੁਝ ਉਂਠ ਸਨ, ਜੋ ਰਾਤੀਂ ਚੋਰੀ ਹੋ ਗਏ ਸੀ ਇਹ ਬਹੁਤ ਦੁਖੀ ਹੋਇਆ। ਬਾਬਾ ਜੀ ਨੇ ਧੀਰਜ ਦਿਤਾ ਤੇ ਆਖਿਆ ਖੁਰਾ ਲੱਭ ਕੇ ਢੂੰਡ ਭਾਲ ਕਰੀਏ। ਕੁਝ ਖੋਜੀਆਂ ਸਮੇਤ ਇਹ ਖੁਰਾ ਲਭਦੇ ਜੰਗਲ ਵਿਚ ਪੁਜਾ ਤਾਂ ਦੋ ਆਦਮੀ ਮਰੇ ਪਏ ਦੇਖੇ ਅਤੇ ਦੋਹਾਂ ਦੀਆਂ ਮੁਸ਼ਕਾਂ ਬਧੀਆਂ ਹੋਈਆਂ, ਊਠ ਵੀ ਪਾਸ ਖਲੋਤੇ ਚੁਗਦੇ ਦੇਖੇ। ਇਹਨਾਂ ਦਸਿਆ ਕਿ ਉਂਠ ਚੋਰੀ ਕਰਕੇ ਅਸੀਂ ਲਿਆਏ ਤਾਂ ਸਾਵੇਂ ਨੇਜ਼ੇ ਵਾਲਾ ਇਕ ਘੋੜਾ ਸਵਾਰ ਸਾਡੇ ਪਿਛੇ ਆਣ ਪੁਜਾ। ਦੋਹਾਂ ਸਾਥੀਆਂ ਨੂੰ ਤਾਂ ਨੇਜ਼ੇ ਮਾਰ ਕੇ ਉਸ ਨੇ ਸਿਰੋਂ ਮਾਰ ਦਿਤਾ ਤੇ ਸਾਨੂੰ ਜ਼ਖਮੀ ਕਰਕੇ ਮੁਸ਼ਕਾਂ ਬੰਨ੍ਹ ਗਿਆ ਹੈ। ਲਾਲ ਸਿੰਘ ਨੇ ਉਂਠ ਮੋੜ ਲਿਆਂਦੇ ਅਤੇ ਇਨ੍ਹਾਂ ਨੂੰ ਹਜ਼ੂਰ ਦੇ ਪੇਸ਼ ਕੀਤਾ, ਚੋਰਾਂ ਨੇ ਪਹਿਚਾਨ ਕੇ ਆਖਿਆ ਇਹੀ ਘੋੜੇ ਤੇ ਸਵਾਰ ਸਨ, ਜਿਨ੍ਹਾਂ ਨੇ ਸਾਨੂੰ ਮਾਰਿਆ ਹੈ। ਤਾਂ ਬਾਬਾ ਜੀ ਨੇ ਇਨ੍ਹਾਂ ਪਾਸੋਂ ਅਗੋਂ ਚੋਰੀ ਛੱਡਣ ਦਾ ਪ੍ਰਣ ਲੈ ਕੇ ਛਡਾ ਦਿਤਾ। ਇਹ ਗਲ ਸਾਰੇ ਇਲਾਕੇ ਵਿਚ ਸੁਣੀ ਗਈ ਤੇ ਸਾਰੇ ਲੋਕ ਹੈਰਾਨ ਹੋਏ।

# ਧਾੜਵੀਆਂ ਨੇ ਭੁਲ ਦੀ ਖਿਮਾਂ ਮੰਗੀ

ਸ੍ਰੀ ਬਾਬਾ ਜੀ ਦੇ ਡੇਰੇ ਵਿਚ ਇਕ 'ਦੌਲਤ ਸਿੰਘ' ਨਾਮੀ ਨਿਹੰਗ ਜੀ ਰਹਿੰਦੇ ਸਨ, ਜੋ ਸੀਸ ਉਤੇ ਉੱਚਾ ਦੁਮਾਲਾ ਸਜਾ ਕੇ ਜਿਧਰ ਜਾਂਦੇ ਅਕਾਲ ਅਕਾਲ ਕਰਦੇ ਜਾਂਦੇ ਸਨ, ਇਨ੍ਹਾਂ ਦੀ ਸੱਜ ਧੱਜ ਮੁਖੜੇ ਦੀ ਕ੍ਰਾਂਤੀ ਨੂੰ ਦੇਖ ਕੇ ਕੋਈ ਐਰਾ ਗੈਰਾ ਇਨ੍ਹਾਂ ਵਲ ਉੱਚੀ ਅੱਖ ਨਾਲ ਨਾ ਦੇਖ ਸਕਦਾ। ਖਾਰੇ ਪਿੰਡ ਵਿਚ ਵੀ ਅਤੇ ਨੇੜੇ ਤੇੜੇ ਦੀ ਬਹੁਤੀ ਵਸੋਂ ਤੁਰਕਾਂ ਦੀ ਸੀ, ਜੋ ਇਨ੍ਹਾਂ ਨੂੰ ਸੈਰ ਕਰਣ ਜਾਂਦੇ ਦੇਖ ਕੇ ਬਹੁਤ ਖੁਣਸ ਖਾਂਦੇ ਰਹਿੰਦੇ।

ਇਕ ਦਿਨ ਕੁਝ ਧਾੜਵੀਆਂ ਨਾਲ ਮਿਲ ਕੇ ਇਨ੍ਹਾਂ ਸਲਾਹ ਕੀਤੀ ਕਿ ਬਾਬੇ ਦਾ ਨਿਹੰਗ ਉਚੀ ਬੋਲ ਬੋਲ ਕੇ ਸਾਡੀ ਛਾਤੀ ਉਤੇ ਮੂੰਗ ਦਲਦਾ ਹੈ, ਸਾਨੂੰ ਬੁਰਾ ਲਗਦਾ ਹੈ। ਅਜ ਕਲ ਬਾਬੇ ਪੀਰ ਨਾਲ ਕੋਈ ਬਾਹਲੇ ਬੰਦੇ ਵੀ ਨਹੀਂ ਹਨ, ਤਾਂ ਤੇ ਰਾਤੀਂ ਇਨ੍ਹਾਂ ਦਾ ਡੇਰਾ ਲੁੱਟ-ਪੁੱਟ ਕੇ ਨਿਹੰਗ ਨੂੰ ਵੀ ਬੰਨੇ ਲਾ ਦੇਈਏ। ਇਹ ਸੋਚ ਕੇ ਰਾਤੀਂ ਨੇੜੇ ਆਣ ਢੁੱਕੇ, ਪਰ ਐਸੀ ਕਲ੍ਹਾ ਵਰਤੀ ਜੋ ਹੋਰ ਤਾਂ ਸਭ ਕੁਝ ਦਿਸੇ ਪਰ ਡੇਰੇ ਵਲ ਵੇਖਦੇ ਤਾਂ ਅੰਨ੍ਹੇ ਹੋ ਜਾਂਦੇ ਸਨ। ਇਸੇ ਤਰ੍ਹਾਂ ਬਹੁਤ ਚਿਰ ਤੀਕ ਹੱਠ ਪਿੱਟਦੇ ਰਹੇ। ਪਰ ਹਜ਼ੂਰ ਜੀ ਦੀ ਇਸ ਅਸਚਰਜ ਸ਼ਕਤੀ ਨੂੰ ਦੇਖ ਕੇ ਸ਼ਰਮਸਾਰ ਹੋਏ ਤੇ ਪਿੱਛੇ ਨੂੰ ਪਰਤ ਗਏ।

ਸਵੇਰ ਹੋਈ ਤਾਂ ਘਿਉ ਦੇ ਕੁੱਪੇ ਅਤੇ ਆਟਾ ਦਾਲ ਚਾਵਲ ਲੈ ਕੇ ਹਜ਼ੂਰ ਦੇ ਦੀਵਾਨ ਸਮੇਂ ਆ ਕੇ ਸਲਾਮ ਕੀਤੀ। ਆਪਣੀ ਰਾਤ ਦੀ ਸਾਰੀ ਕਰਤੂਤ ਸਚੋ ਸੱਚ ਦਸਦੇ ਹੋਏ ਅਰਜ਼ ਸੁਣਾਈ ਅਸੀਂ ਆਪ ਦੀ ਅਜ਼ਮਤ ਨੂੰ ਨਹੀਂ ਸਮਝ ਸਕੇ, ਆਪ 'ਖੁਦਾ ਰਸੀਦ' ਤੇ ਪੀਰਾਨ ਪੀਰ ਹੋ। ਸਾਡੀ ਭੁੱਲ ਨੂੰ ਮਾਫ ਕਰਕੇ ਸਾਡਾ ਖਾਣਾ ਕਬੂਲ ਕਰੀਏ, ਤ ਹਜ਼ੂਰ ਨੇ ਅਗੋਂ ਲਈ ਚੋਰੀ ਦਾ ਕੰਮ ਛੱਡ ਦੇਣ ਦਾ ਇਕਰਾਰ ਲੈ ਕੇ ਇਨ੍ਹਾਂ ਦੀ ਲਿਆਂਦੀ ਹੋਈ ਰਸਦ ਮਨਜ਼ੂਰ ਕਰ ਲਈ।

ਖਾਰੇ ਵਿਚ ਇਸ ਤਰ੍ਹਾਂ ਨਾਲ ਰਹਿ ਕੇ ਚੋਰਾਂ ਨੂੰ ਵੀ ਸਿੱਧੇ ਰਾਹੇ ਪਾਇਆ ਅਤੇ ਸੰਗਤ ਤਾਈਂ ਅੰਮ੍ਰਿਤ ਨਾਮ ਉਪਦੇਸ਼ ਦੀ ਦਾਤ ਦੇ ਕੇ ਆਪ ਜੀ ਨੇ ਭਾਈ 'ਬੰਨੋ' ਜੀ ਦੀ ਸੰਤਾਨ ਨੂੰ ਸਿਰੋਪਾਉ ਬਖਸ਼ੇ ਅਤੇ ਆਗੇ ਨੂੰ ਚਾਲੇ ਪਾਏ ਦਿਤੇ।

# ਕਾਦਰਾਬਾਦ ਵਿਚ ਆਉਣਾ ਤੇ ਭਾਈ ਭਾਗ ਸਿੰਘ ਜੀ ਨੂੰ ਅਸੀਸ

'ਖਾਰੇ' ਤੋਂ ਚਲ ਕੇ ਅਗਲਾ ਮੁਕਾਮ 'ਕਾਦਰਾਬਾਦ' ਕੀਤਾ। ਇਥੋਂ ਦੀ ਸੰਗਤ ਨੇ ਬੇਅੰਤ ਸੇਵਾ ਕੀਤੀ, ਕੱਥਾ ਕੀਰਤਨ ਤੇ ਉਪਦੇਸ਼ ਸੁਣ ਕੇ ਨਿਹਾਲ ਹੋਈ। ਰਾਤ ਸਮੇਂ ਸ੍ਰੀ ਬਾਬਾ ਜੀ ਪਲੰਘ ਉਤੇ ਬਿਰਾਜਮਾਨ ਸਨ, ਤੇ ਮੁੱਠੀ ਚਾਪੀ ਕਰਦੇ ਭਾਈ ਚੰਦਾ ਸਿੰਘ—ਸੰਤ ਭਾਗ ਸਿੰਘ ਪਾਸ ਬੈਠੇ ਸਨ। ਹਜ਼ੂਰ ਨੇ ਭਾਗ ਸਿੰਘ ਜੀ ਨੂੰ ਕੰਠ ਬਾਣੀਆਂ ਵਿਚੋਂ ਕਿਸੇ ਇਕ ਬਾਣੀ ਦੇ ਪਾਠ ਕਰਣ ਦੀ ਆਗਿਆ ਕੀਤੀ ਤਾਂ ਉਹਨਾਂ ਨੇ ਸ੍ਰੀ ਅਨੰਦ ਸਾਹਿਬ ਦਾ ਪਾਠ ਸੁਣਾਇਆ। ਬਾਬਾ ਜੀ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਫੁਰਮਾਇਆ—ਭਾਗ ਸਿੰਘ ਜੀ ਤੁਸੀਂ ਧੰਨ ਹੋ, ਜਿਨ੍ਹਾਂ ਨੂੰ ਇਸ ਤਰ੍ਹਾਂ ਨਾਲ ਸਤਿਗੁਰੂ ਨੇ ਸ਼ੁੱਧ ਪਾਠ ਕਰਨ ਦੀ ਸੋਝੀ ਬਖਸ਼ੀ ਹੈ। ਸਤਿਗੁਰੂ ਤੁਸਾਡੇ ਅੰਗ ਸੰਗ ਹੋਵਣ ਤੇ ਤੁਸਾਂ ਨੂੰ ਸੰਤਾਂ ਵਾਲਾ ਸੁਖ ਪ੍ਰਾਪਤ ਹੋਵੇ।

ਰਾਤ ਬੀਤੀ, ਸਵੇਰ ਹੋਈ ਤਾਂ ਨਿਤ ਦੇ ਨੇਮ ਥੀਂ ਉਪ੍ਰੰਤ ਆਪ ਜੀ ਨੇ ਏਥੋਂ ਚਾਲੇ ਪਾ ਲੀਤੇ ਤੇ ਰਾਹ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਗੁਜਰਾਂਵਾਲੇ ਆਣ ਮੁਕਾਮ ਕੀਤਾ।

—o—

# ਸ੍ਰੀ ਬੀਰ ਮ੍ਰਿਗੇਸ਼ ਗੁਰਬਿਲਾਸ ਦੇਵਤਰੂ

## ਅਥ ਕਥਾ ਪ੍ਰਸੰਗ

ਭਾਈ ਚੰਦਾ ਸਿੰਘ ਗਜਨੀ ਵਾਰੋ ਜੈਸੇ ਆਇ ਕੇ ਸਤਗੁਰੂ ਜੀ ਕੋ ਸਿਸ ਹੋਤੇ ਭਯੋ ਹੈ ਇਤਯਾਦਿਕ ਕਥਾ ਪ੍ਰਸੰਗ ਬਾਬਾ ਗੰਡਾ ਸਿੰਘ ਜੀ ਨੇ ਸਵਕਿਰਤ ਗੁਰੂ ਸਾਹਿਬ ਸਿੰਘ ਚੰਦੋਦਯ ਨਾਮ ਗੁਰ ਬਿਲਾਸ ਮੈ ਲਿਖੇ ਹੂਏ ਭੀ ਹੈਂ ਤਥਾਪੀ ਸੰਖੇਪ ਸੇ ਕੁਛਕ ਪ੍ਰਸੰਗ ਈਹਾਂ ਭੀ ਲਿਖ ਦੇਤੇ ਹੈਂ ॥ ਤਥਾ ਜੈਸੇ ਸਵਾ ਲਾਖ ਘੋੜਯੋਂ ਕੇ ਅਸਵਾਰੋਂ ਕਾ ਪਤਿ ਇੰਦੌਰ ਕਾ ਰਾਜਾ ਜਸਵੰਤ ਰਾਇ ਅੰਗਰੇਜੋਂ ਸੇ ਯੁਧ ਕਰਕੇ ਬਹੁਤ ਬਰਸੋਂ ਪ੍ਰਯੰਤ ਅੰਤ ਕੋ ਹਾਰ ਕੇ ਸਰਕਾਰ ਰਣਜੀਤ ਸਿੰਘ ਕੇ ਪਾਸ ਪਹੁੰਚਤੇ ਭਯੋ ਇਤਨੇਕ ਵਹੁ ਜਸਵੰਤ ਰਾਇ ਮਰਹਟੋ ਧਨੀ ਥੋ ਕੇ ਜਿਸ ਕੇ ਏਕ ਹਸਤੀ ਕੇ ਸੰਗਲ ਕੋ ਮੋਲ ਸਰਕਾਰ ਕੀ ਸਾਰੀ ਬਾਦਸਾਹਿਤ ਮੇਂ ਕਿਸੀ ਸੋ ਨ ਨਿਕਸਯੋ ਸ੍ਰੀ ਜਵਾਲਾ ਮੁਖੀ ਕੋ ਦਰਸਨ ਕਰਕੇ ਊਨੇ ਸਾਹਿਬ ਮੈ ਜਾਇ ਕੇ ਹੀਰੇ ਮਣੀਆਂ ਨਾਨਾ ਪ੍ਰਕਾਰ ਕੀਆਂ ਮੋਤੀ ਗਜ ਮੋਤੀ ਦਸ ਦਸ ਹਜਾਰ ਕੀ ਜੋੜੀ ਮੋਤਯੋਂ ਕੀ ਜਿਸ ਮੈਥੀ ਐਸੀ ਜਵਾਹਰਾਤ ਜੜਾਉ ਸੁਵਰਣਕੇ ਥਾਲੋਂ ਮੇਂ ਭਰਕੇ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੇ ਆਗੇ ਰਖਕੇ ਮਥਾ ਟੇਕ ਕੇ ਬੇਨਤੀ ਕਰਤੇ ਭਯੋ ॥

ਹੇ ਪ੍ਰਭੂ ਜੀ ਜੈਸੇ ਰਣਜੀਤ ਸਿੰਘ ਕੋ ਅਪਨੇ ਆਪਨੋ ਸਿਖ ਬਨਾਯੋ ਹੈ ਤੈਸੇ ਮੁਝਕੋ ਭੀ ਅਪਨੇ ਚਰਨੋਂ ਕੋ ਚੇਰਹੁ ਬਨਾਵਹੁ ॥ ਐਸੀ ਐਸੀ ਪ੍ਰਾਰਥਨਾਂ ਰਾਜਾ ਜਸਵੰਤ ਰਾਇ ਕੀ ਸੁਣਕੇ ਸ੍ਰੀ ਗੁਰੂ ਜੀ ਨੇ ਉਤਰ ਦੀਓ ਹੈ ॥ ਹੇ ਰਾਜਨ ਹਮ ਰਣਜੀਤ ਸਿੰਘ ਸੇ ਪ੍ਰਤਗਯਾ ਕਰ ਚੁਕੇ ਹੈਂ ਕੇ ਸਭੇ ਗਹਣੇ ਭੰਨ ਕੇ ਇਕੋ ਹਸ ਘੜਾਇਆ ਅਬ ਉਸ ਕੇ ਸਦ੍ਰਿਸ਼ਯ ਹਮ ਕਿਸੀ ਕੋ ਨਹੀਂ ਬਨਾਵੈਗੇ ॥ ਦੂਸਰਾ ਤੇਰੇ ਪਰ ਅਬ ਆਪਦਾ ਪਰੀ ਹੂਈ ਹੈ ਤੂੰ ਭਾਗ ਕੇ ਆਯਾ ਹੂਆ ਹੈ ॥ ਸਰਧਾ ਕਰਕੇ ਮਨ ਸੇ ਸਿਖ ਬਨਨੇ ਨਹੀਂ ਆਯੋ ਹੈ ਜਬ ਤੇਰੀ ਅਪਦਾ ਹਟ ਜਾਇਗੀ ਤਬ ਤੇਰੀ ਸ਼ਰਧਾ ਹੋਵੇਗੀ ਤਬ ਦੇਖੀ ਜਾਇਗੀ ॥ ਤੀਸਰਾ ਹਮਾਰੇ ਯੇਹ ਪਦਾਰਥ ਕਿਸ ਕਾਮ ਹੈਂ ਔ ਤੇਰੇ ਸਾਥ ਸੈਨਾ ਬਹੁਤ ਸਾਰੀ ਹੈ ਇਸਸੇ ਤੇਰੋ ਖਰਚ ਬਹੁਤ ਹੈ ਇਨ ਸੈਨਾ ਕੇ ਲੋਕੋਂ ਕੋ ਖਰਚ ਮੁਕਤਾ ਦੀਆ ਕਰ ਪਹਲੇ ਖੇਸ ਔ ਪੀਛੇ ਦਰਵੇਸ਼ ਪ੍ਰਥਮ ਸਮੀਪ ਵਰਤਯੋਂ ਕੋ ਤ੍ਰਿਪਤ ਪ੍ਰਸੰਨ ਕਰਕੇ ਖੇਸ ਸੇ ਅਧਿਕ ਹੋਵੇ ਤਬ ਦਰਵੇਸ਼ਨ ਕੋ ਦੇਨੋ ਚਾਹਯੇ ਅਬ ਤੁਮ ਘਰ ਕੋ ਜਾਵੋ ॥ ਐਸੇ ਬਚਨ ਕਰਕੇ ਤਿਸ ਜਵਾਹਰਾਤ ਕੋ ਅਪਨੇ ਹਸਤ ਕਵਲ ਸਪਰਸ ਕਰਕੇ ਜਸਵੰਤ ਰਾਇ ਕੋ ਫੇਰ ਦੀਓ ਤਿਸ ਮੈ ਸੇ ਸ੍ਰੀ ਗੁਰੂ ਜੀ ਨੇ ਯਦ ਕਿੰਚਤ ਭੀ ਦ੍ਰਬਯ ਅੰਗੀਕਾਰ ਨਹੀਂ ਕੀਓ ਹੁਤੋ ॥ ਪੁਨਾ ਜਸਵੰਤ ਰਾਇ ਨੇ ਅਰਜ ਕਰੀ ਸਚੇ ਪਾਤਸ਼ਾਹ ਜੀ ਹਮ ਘਰ ਕੋ ਕੈਸੇ ਜਾਵੇ ਹਮ ਕੋ ਘਰ ਜਾਣੋ ਨਹੀ ਮਿਲਤੋ ਹੈ ॥

ਆਪ ਅੰਤਰਯਾਮੀ ਹੋ ਮੇਰੋ ਘਰ ਜਾਨੇ ਮੋ ਪ੍ਰਤਿਬੰਧ ਆਪ ਜਾਨਤੇ ਹੀ ਹੋ ਅਗੇ ਆਪ ਸਤਿਗੁਰੂ ਹੋ ਸਰਬ ਕਲਾ ਸਮਰਥ ਹੋ ਆਪ ਸੇ ਸਭੀ ਕੁਛ ਬਨ ਸਕਤੋ ਹੈ ਐਸੀ ਐਸੀ ਪ੍ਰਾਰਥਨਾ ਰਾਜਾ ਜਸਵੰਤ ਰਾਇ ਮਰਹਟੇ ਕੀ ਸੁਨਕੇ ਤਾਤ ਕਾਲ ਹੀ ਏਕ ਹੁਕਮ ਨਾਵੇ ਅੰਗਰੇਜ਼ੋਂ ਕੀ ਓਰ ਲਿਖ ਕੇ ਪਠਾਇ ਦੇਤੇ ਭਏ ਔ ਅੰਗਰੇਜ਼ੋਂ ਕੀ ਓਰ ਸੇ ਅਭੀਤ ਕਰਕੇ ਜਸਵੰਤ ਰਾਇ ਕੂੰ ਘਰ ਕੂੰ ਪਠਾਇ ਦੇਤੇ ਭਏ ॥

ਪ੍ਰਸ਼ਨ—ਹੇ ਆਰਯ ਭਾਈ ਚੰਦਾ ਸਿੰਘ ਕੌਨ ਥਾ ਔ ਕੈਸੇ ਗਜ਼ਨੀ ਸੇ ਆਇ ਕੇ ਇਤਨੀ ਦੂਰ ਸੇ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੇ ਸਿਖ ਹੋਤੇ ਭਯੋ ਤਥਾ ਕਿਸ ਕਾਰਣ ਸੇ ਆਇਕੇ ਮਲੇਸ਼ ਦੇਸ ਸੇ ਹਜ਼ੂਰ ਕੋ ਮਿਲਤੇ ਭਯੇ ॥

ਉਤਰ—ਹੇ ਸਰੋਤਾ ਜਨੋ ਸੁਣੋ ਜੈਸੇ ਭਾਈ ਚੰਦਾ ਸਿੰਘ ਆਕੇ ਗੁਰੂ ਸਾਹਿਬ ਸਿੰਘ ਜੀ ਕੇ ਸਿਖ ਹੋਤੇ ਭਯੇ ਵੋ ਕਥਾ ਅਬ ਕਹਤੇ ਹੈਂ ਕਾਬਲ ਸੇ ਤੀਨ ਸੈ ਕੋਸ ਪਰੇ ਗ਼ਜ਼ਨੀ ਨਾਮ ਪ੍ਰਸਿਧ ਏਕ ਸ਼ਹਰ ਹੈ ॥ ਤਹਾਂ ਭੀ ਕਾਬਲੇ ਸਕੋ ਰਾਜ ਹੈ ਔ ਮੁਸਲਮਾਨੋ ਕੋ ਬਹੁਤ ਹੀ ਜੋਰ ਹੈ ਉਸ ਦੇਸ ਮੇਂ ਮਲੇਛੋਂ ਕੇ ਕਾਰਣ ਸੇ ਭ੍ਰਸਟਾਚਰਣ ਬਹੁਤ ਹੈ ॥ ਪਰੰਤੂ ਸ੍ਰੀ ਗੁਰੂ ਨਾਨਕ ਜੀ ਆਦਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਤ ਸਰਬ ਗੁਰੂ ਗਾਦੀ ਪਰ ਥਿਤ ਕੋ ਸ੍ਰੀ ਗੁਰੂ ਨਾਨਕ ਜੀ ਕਾ ਰੂਪ ਜਾਨਕੇ ਹਿੰਦੂ ਲੋਕ ਪਰੇਮ ਕਰਕੇ ਅਰਾਧਨ ਕਰਤੇ ਭਏ ਔ ਗੁਰੂ ਘਰ ਕੇ ਸਿਖ ਹੋਤੇ ਭਏ ਪਿਛਲੀ ਰਾਤ ਉਠਕੇ ਜਪਜੀ ਜਾਪਜੀ ਸੁਖਮਨੀ ਆਸਾ ਕੀ ਵਾਰ ਆਦਿਕ ਗੁਰੂ ਬਾਣੀ ਕਾ ਬਡੇ ਪਰੇਮ ਸੇ ਪਾਠ ਕਰਤੇ ਹੈਂ ਔ ਉਸੀ ਦੇਸ ਮੈ ਸਮੀਪ ਹੀ ਜਬੰ ਵੋ ਹਿੰਦੂ ਅਥਵਾ ਮੁਸਲਮਾਨ ਕੜਾਹ ਪ੍ਰਸ਼ਾਦ ਕਰਾਇਕੇ ਸੁੰਦਰ ਸਵੇਤ ਰਮਾਲ ਪਾਇਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਹਜ਼ੂਰ ਟਕਾਇਕੇ ਚੌਗਿਰਦ ਬੈਠਕੇ ਕੀਰਤਨ ਅਨਨ ਚਿਤ ਹੋਇਕੇ ਕਰਤੇ ਹੈਂ ਬਡੇ ਪਰੇਮ ਸੇ ਦੋ ਘੰਟੇ ਬਾਦ ਪੰਚਾਂ ਮ੍ਰਿਤਕੇ ਊਪਰ ਚਾਦਰ ਕੋ ਏਕ ਪਲੂ ਉਠਾਇ ਕੇ ਦੇਖਤੇ ਹੈਂ ॥

ਜੇ ਸ੍ਰੀ ਗੁਰੂ ਨਾਨਕ ਜੀ ਕੋ ਪੰਜੇ ਪ੍ਰਸਾਦ ਕੇ ਊਪਰ ਲਾਗ ਜਾਤੇ ਹੈ ਤਬਤੋ ਬਡੇ ਪ੍ਰਸੰਨ ਹੋਕੇ ਬਾਂਟ ਦੇਤੇ ਹੈਂ ॥ ਔ ਜ਼ੇ ਕਦਾਚਿਤ ਪ੍ਰਸਾਦ ਕੇ ਊਪਰ ਪੰਜੇ ਨਹੀਂ ਲਾਗਤੇ ਹੈ ਤਬ ਵੋ ਪ੍ਰਸਾਦਿ ਨਹੀਂ ਬਾਂਟਤੇ ਹੈ ਅਪਨੋ ਅਪਰਾਧ ਸਮਝਕੇ ਤਿਸ ਪ੍ਰਸਾਦ ਕੋ ਕਿਸੀ ਕੂੰ ਦੇਤੇ ਨਹੀ ਹੈਂ ਤਿਤੂ ਧਰਤੀ ਮੈ ਗਾਡ ਦੇਤੇ ਹੈ ॥ ਪੁਨਾ ਔਰ ਕਰਾਇਕੇ ਪ੍ਰਸਾਦਿ ਉਸੀ ਰੀਤੀ ਸੇ ਚਾਰੋਂ ਓਰ ਬੈਠਕੇ ਅਤੀਵ ਪਰੇਮ ਸੇ ਏਕਾਗਰ ਚਿਤ ਹੋਕੇ ਸਬਦ ਕੀਰਤਨ ਕਰਤੇ ਹੈਂ ॥ ਥੋਰੋ ਭੀ ਪੰਚਾਮ੍ਰਿਤ ਪ੍ਰਸਾਦ ਨਹੀ ਬਨਾਤੇ ਹੈ ਕਿੰਤੂ ਸਵਾ ਹਜਾਰ ਡੇਢ ਹਜਾਰ ਦੋ ਅਢਾਈ ਹਜਾਰ ਕੋ ਪ੍ਰਸਾਦ ਬਨਾਤੇ ਹੈਂ ਜਬ ਸ੍ਰੀ ਗੁਰੂ ਜੀ ਕੋ ਪੰਜੇ ਲਾਗਤੇ ਹੈ ਤਬ ਹੀ ਤਿਸ ਪ੍ਰਸਾਦਿ ਕੋ ਬਾਂਟਤੇ ਹੈਂ ਜਬ ਜਬ ਮਹਾਰਾਜ ਜੀ ਕੇ ਪੰਜੇ ਨਹੀ ਲਾਗਤੇਂ ਹੈ ਤਬ ਵੋ ਲੋਕ ਜਾਨਤੇ ਹੈਂ ਕੇ ਇਸ ਮੈ ਕੋਈ ਕਸੂਰ ਹੈ ਜਿਸ ਹੇਤੁ ਸੇ ਗੁਰੂ ਜੀ ਨੇ ਇਸ ਪ੍ਰਸਾਦਿ ਕੋ ਭੋਗ ਨਹੀਂ ਲਾਗਯੋ ਹੈ ॥ ਉਸੀ ਪ੍ਰਕਾਰ ਸੇ ਫਿਰ ਉਤਨਾ ਪ੍ਰਥਮ ਜਿਤਨਾ ਹੀ ਪ੍ਰਸਾਦ ਕਰਾਕੇ ਜਬ ਪ੍ਰਸਾਦ ਊਪਰ ਸ੍ਰੀ ਗੁਰੂ ਜੀ ਕੋ ਪੰਜੇ ਲਾਗਤੇ ਹੈ ਤਬ ਸਭ ਲੋਗਨ ਕੇ ਬਡੇ ਉਤਸਾਹੁ ਹੋਤੇ ਹੈ ਔ ਜੇ ਕਿਸੇ ਮੁਸਲਮਾਣ ਨੇ ਪ੍ਰਸਾਦਿ ਕਰਾਨੋ ਹੋਤੇ ਹੈ ਤਬ ਸਭ ਹਿੰਦੂ ਗੁਰੂ ਕੇ ਸਿਖੋਂ ਕੋ ਏਕਤਰ ਕਰਕੇ ਰੁਪੈ ਦੇ ਦੇਨੇ ਜਬ ਪ੍ਰਸਾਦ ਤਯਾਰ ਹੋਵੇ ਤਬ ਗੁਰੂ ਕੇ ਸਿਖੋਂ ਨੇ ਸ਼ਬਦ ਕੀਰਤਨ ਕਰਨਾ ਔ ਤਿਸ ਪ੍ਰਸਾਦ ਕਰਾਨੇ ਹਾਰੇ ਮੁਸਲਮਾਨ ਨੇ ਹਾਥ ਜੋੜ ਕੇ ਦੂਰ ਖੜੇ ਰਹਣਾ ਜਬ ਪੰਜਾ ਲਾਗ ਜਾਵੇ ਤਬ ਬਡੇ ਅਨੰਦ ਹੋਕੇ ਪ੍ਰਸਾਦ ਵਰਤਾਇ ਦੇਨਾ ॥

ਪ੍ਰਸੰਨ ਭਲਾ ਹਿੰਦੂ ਤੋ ਗੁਰੂ ਕੇ ਸਿਖ ਹੈਂ ਇਨੋਂ ਨੇ ਸ਼ਰਧਾ ਕਰਕੇ ਪ੍ਰਸਾਦ ਕਰਾਵਨੋ ਯੋਗ ਹੈ। ਤੁਰਕ ਤੋ ਅਤਿਸਰਈ ਸਰਾਕੇ ਪਾਇਬੰਦ ਹੈ ਏਹੂ ਤੁਰਕ ਕੈਸੇ ਦੀਨ ਕੇ ਬਾਧਕ ਔ ਧਰਮ ਕੇ ਸਾਧ ਸ੍ਰੀ ਗੁਰੂ ਨਾਨਕ ਜੀ ਕੋ ਮਾਨਤੇ ਹੈਂ ॥

ਉਤਰ—ਸ੍ਰੀ ਗੁਰੂ ਦੇਵ ਜੀ ਧਰਮਾਵਤਾਰ ਅਪਨੇ ਬਲ ਪ੍ਰਕ੍ਰਮ ਸ਼ਕਤੀ ਸੇ ਹਿੰਦੂ ਤੁਰਕ ਦੋ

ੇ ਅਪਨੇ ਵਸ ਕਰ ਲੀਓ ਹੈ ਹਿੰਦੂਆਂ ਸੇ ਭੀ ਅਧਿਕ ਨਿਸਚਾ ਤੁਰਕ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਚਰਨੋਂ ਪਰ ਰਖਤੇ ਹੈ ਔਰ ਕਿਸੀ ਕੋ ਨਹੀਂ ਮਾਨਤੇ ਹੈਂ ਚਾਹੇ ਉਡਤਾ ਜਾਤਾ ਪ੍ਰਸਿਧ ਕਿਉਂ ਨਾ ਹੋਵੇ ॥ ਤਿਸ ਅਤਿ ਕਠਨ ਤੁਰਕਾਨੀ ਦੇਸ਼ ਮੈ ਭਾਈ ਚੰਦਾ ਸਿੰਘ ਕਲਰ ਮੈਂ ਕਵਲ ਕੀ ਰੀਤੀ ੀ ਉਤਪਤ ਹੋਤੇ ਭਯੇ ਹੈ ਖਤਰੀ ਵੰਸ ਮੈ ਜਿਉਂ ਜਿਉਂ ਸ੍ਰੀ ਗੁਰੂ ਦਸੋ ਪਾਤਸਾਹੀਉਂ ਕੇ ਕਥਾ ਪ੍ਰਸੰਗ ਭਾਈ ਚੰਦਾ ਸਿੰਘ ਸੁਣੇ ਤਿਉਂ ਤਿਉਂ ਪਰੇਮ ਰੂਪੀ ਅੰਕੁਰ ਕਲਪ ਬਿਰਛ ਕੋ ਬਢਤੇ ਜਾਵੇ ॥ ਜੈਸੇ ਜਲਸੀਚਨੇ ਸੇ ਬਿਰਛ ਬਿਰਧ ਹੋਤੇ ਜਾਤੇ ਹੈ ਤਦਵਤ ਭਾਈ ਚੰਦਾ ਸਿੰਘ ਕੇ ਭੀ ਪਰੇਮ ਸ੍ਰੀ ਗੁਰੂ ਜੀ ਕੀ ਕਥਾ ਸੁਣ ਸੁਣ ਕੇ ਬਢ ਤੇ ਜਾਵੇ ॥ ਤਿਸ ਭਾਈ ਚੰਦਾ ਸਿੰਘ ਨੇ ਕਹੂੰ ਕਥਾ ਮੈ ਐਸੇ ਸੁਣ ਪਯੇ ਿ ਸਾਹਿਬ ਦਸਵੇਂ ਪਾਤਸਾਹ ਜੀ ਕੋ ਅਨੰਦ ਪੁਰ ਅਤੀਵ ਪਯਾਰੋ ਥੋ ॥ ਅਨੰਦ ਪੁਰ ਸੇ ਚਲਤੇ ਸਮੇਂ ੀ ਦਸਮੇਸ਼ ਜੀ ਨੇ ਐਸੇ ਬਚਨ ਕੀਓ ਹੁਤੇ ਜੋ ਹਮਕੋ ਆਨੰਦ ਪੁਰ ਅਤੀਵ ਪਰੇਯ ਹੈ ਹਮ ਇਸ ਅਨੰਦਪੁਰ ਮੈ ਕਿਸੀ ਨ ਕਿਸੀ ਰੂਪ ਸੇ ਸਦਾ ਹੀ ਰਹੇਂਗੇ॥ ਔ ਸੋਡਵੰਸ ਮੈ ਗੁਰਯਾਈ ਕੋ ਸਦਾ ਹੀ ਰਹਣੇ ਕੇ ੀ ਗੁਰੂ ਅਮਰ ਦੇਵ ਕੋ ਹੁਕਮ ਹੈ ॥ ਯਦਯਪੀ ਸ੍ਰੀ ਦਸਮੇਸ਼ ਜੀ ਆਪ ਵੈਕੁੰਠ ਵਾਸੀ ਹੋ ਗਏ ਹੈ ਰਥਾਪੀ ਗੁਰਯਾਈ ਕੀ ਕਲਾ ਕਿਸੀ ਅਧਿਕਾਰੀ ਸੋਢੀ ਸਰੀਰ ਮੈ ਥਾਪਨ ਕਰ ਗਏ ਹੋਵੈਂਗੇ ॥ ਐਸੇ ਪ੍ਰਸੰਗੋਂ ਕੇ ਚਿੰਤਨ ਕਰ ਕਰ ਕੇ ਭਾਈ ਚੰਦਾ ਸਿੰਘ ਪਰੇਮ ਕੀ ਅਧਿਕਤਾ ਸੇ ਲਾਗਾ ਬਯਾਕੁਲ ਨੇ ਜਿਉ ਜਿਉ ਕਥਾ ਸ੍ਰੀ ਗੁਰੂ ਜੀ ਕੀ ਅਦਭੁਤਾ ਚਰਿਤੇ ਵਾਰੀ ਸੁਣੇ ਤਿਉਂ ਤਿਉਂ ਭਾਈ ਚੰਦਾ ਸਿੰਘ ਰੇਮ ਕਰਕੇ ਬਯਾਕੁਲ ਹੋਤਾ ਜਾਵੇ ॥

ਜਬ ਪਰੇਮ ਨੇ ਅਤਿ ਜੋਰ ਕੀਆ ਪਰਲੈ ਕਾਲ ਕੇ ਜਲਧਿ ਵਤ ਅਤਯੰਤ ਪਰੇਮ ਕੇ ਬ ਾਨੇ ਸੇ ਬਾਵਰੋ ਜੈਸੇ ਭਾਈ ਚੰਦਾ ਸਿੰਘ ਹੋ ਜਾਤੇ ਭਯੇ ਤਨੁ ਮਨ ਧਨ ਕੀ ਸੁਧ ਭੂਲ ਜਾਤੇ ਭਯੇ। ਜਬ ਕਿਸੀ ਕਾਲ ਮੈ ਸੁਰਤ ਆਇ ਜਾਵੇ ਤਬ ਕੁਛ ਥੋਰੇ ਬਹੁਤੇ ਖਾਨ ਪਾਨ ਆਦਿਕ ਸਰੀਰ ਵਿਵਹਾਰ ਕਰ ਭੀ ਲੇਵੇ ਨਹੀ ਤੋ ਕਈ ਕਈ ਦਿਨ ਨਾ ਹੀ ਕਰੇ ਜਹਾ ਪਰਾ ਰਹੇ ਖਰਾ ਰਹੇ ਤਾਂ ਹ ਰਾ ਖਰਾ ਰਹੇ ਹੇ ਗੁਰੂ ਰਾਤ ਦਿਨ ਏਹੀ ਪੁਕਾਰਤੇ ਰਹੇ। ਏਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਸਨ ਕੇ ਕਾਂਖੀ ਭਾਈ ਚੰਦਾ ਸਿੰਘ ਹੋ ਰਹਤੇ ਭਯੇ ਭਾਈ ਚੰਦਾ ਕੇ ਨੇਤਰੋਂ ਸੇ ਪਰੇਮ ਕੇ ਜਲ ਪ੍ਰਵਾਹ ਹਰ ਵਕਤ ਜਾਰੀ ਹੀ ਰਹਤੇ ਭਯੇ ॥ ਇਸੀ ਭਾਂਤ ਸੇ ਜਬ ਕਿਤਨਾ ਸਮੇ ਵਿਤੀਤ ਹੋ ਜਾਤੇ ਭ ਔਰ ਪਰੇਮ ਭੀ ਅਤਿ ਪ੍ਰਬਲ ਹੋ ਜਾਤੇ ਭਯੇ ॥

ਤਬ ਸ੍ਰੀ ਚੰਦਾ ਸਿੰਘ ਕੇ ਮਨ ਮੇਂ ਯੇ ਬਿਚਾਰ ਆਵਤੇ ਭਯੇ ਸੁਣਯੋ ਹੈ ਜੋ ਸਾਹਿਬ ਬਚਨ ਕੀਓ ਹੈ ਕੇ ਕੋਈ ਨ ਕੋਈ ਏਕ ਰੂਪ ਧਾਰਕੇ ਹਮ ਆਨੰਦ ਪੁਰ ਮੇਂ ਸਦਾ ਰਹਬੋ ਕਰੈਗੇ ਜੋ ਮੇਰ ਦਰਸ਼ਨ ਕਰਯੋ ਚਾਹਤੋ ਹੈ ਸੋ ਆਨੰਦਪੁਰ ਮੈ ਆਇ ਕਰੈ ਮੁਝ ਕੋ ਆਇ ਦੇਖੈ ਯਾਂਤੇ ਅਬ ਆਨੰਦਪੁ ਕੋ ਚਲਨੋ ਚਾਹਯੇ ਤਹਾਂ ਹਮੇਸ਼ਾਂ ਜੋ ਮਹਾਰਾਜ ਜੂ ਕੇ ਨਿਵਾਸ ਹੈ ਗੁਪਤ ਪ੍ਰਗਟ ਰੂਪ ਕਰਕੇ ਉ ਰਹਨੇ ਸੇ ਕਬੀ ਨ ਕਬੀ ਤੋ ਸ੍ਰੀ ਗੁਰੂ ਜੀ ਕੇ ਦਰਸ਼ਨ ਹੋਬੇ ਕਰੇਗੇ ਕਬੀ ਤੋਂ ਕਿਰਪਾ ਕਰਕੇ ਮੇਰ ਦ੍ਰਿਸ਼ਟੀ ਕੇ ਗੋਚਰ ਹੋਬ ਕਰੈਂਗੇ ਜਬ ਕਬੀ ਏਕ ਵਾਰ ਭੀ ਸ੍ਰੀ ਪ੍ਰਭੂ ਜੀ ਕੇ ਮੁਝਕੋ ਦਰਸ਼ਨ ਸਾਖਯਾ ਹ ਜਾਇਗੋ ਫਿਰ ਕਬੀ ਭੀ ਮਹਾਰਾਜ ਜੂਕੇ ਕਲਪ ਬਿਰਛ ਰੂਪ ਚਰਣ ਕਮਲ ਕੋ ਤਯਾ ਕਰੂੰਗੋ ॥ ਇਸ ਵਿਚਾਰ ਸੇ ਭਾਈ ਚੰਦਾ ਸਿੰਘ ਗਜਨੀ ਦੇਸ ਕੋ ਤਯਾਗ ਕਰਕੇ ਸਨੇ ਸਨੇ ਸਰਬ ਦੇ ਕੋ ਉਲੰਘ ਕੇ ਸ੍ਰੀ ਅਨੰਦਪੁਰ ਮੇ ਜਾਇ ਪਹੁੰਚਯਾ।। ਜੌਨ ਸੇ ਸੋਢੀ ਬਾਵੇ ਅਪਨੇ ਮਨ ਮੇਂ ਗੁਰਯਾ

ਕਾ ਅਭਿਮਾਨ ਕਰਕੇ ਆਪੋ ਅਪਨੇ ਘਰੋਂ ਮੈਂ ਬਡੀ ਗਾਦੀ ਲਗਾਇ ਕੇ ਬੈਠੇ ਹੈ ਗੁਰੂ ਮਾਨੀ ਬਣਕੇ ਉਨ ਸਾਹਿਬ ਜ਼ਾਦਯੋਂ ਸਭਨੇ ਕੇ ਭਿੰਨ ਭਿੰਨ ਦਰਸ਼ਨ ਕਰਨੇ ਕੋ ਜਾਤੋ ਭਯੋ ॥

ਜਿਸ ਸਾਹਿਬ ਜ਼ਾਦੇ ਕੇ ਅਸਥਾਨ ਪਰ ਜਾਵੇ ਅਪਨੇ ਮਨਮੋ ਸੰਕਲਪ ਪ੍ਰਥਮ ਕਰ ਲੇਵੇ ਕਯਾ ਜੇ ਮੇਰੇ ਇਸ ਸੰਕਲਪ ਕੋ ਜਾਨਕੇ ਮੁਝਕੋ ਆਪਨੇ ਆਪ ਹੀ ਬਤਾਇ ਦੇਵੈਗੇ ਤਬ ਮੈ ਗੁਰੂ ਰੂਪ ਇਨਹੀ ਕੋ ਜਾਨੋਗੇ । ਜਬ ਆਗੇ ਵੋ ਸਾਹਿਬ ਜਾਦੇ ਕਈ ਭੀ ਪਰ ਕੋ ਨ ਦਿਖਾਵੇ ਤਬ ਉਹਾਂ ਤੇ ਨਿਰਾਸ ਹੋਕੇ ਦੂਸਰੀ ਔਰ ਜਾਤੋ ਭਯੋ ਤਹਾਂ ਜਬ ਕੋਈ ਕਰਾਮਾਤ ਕੀ ਬਾਤ ਨ ਦੇਖਤੋ ਭਯੋ ਤਬ ਤਹਾਤੇ ਉਦਾਸ ਹੋਕੇ ਤੀਸਰੀ ਥੌਰ ਜਾਤੋ ਭਯੋ ॥ ਤਹਾਂ ਭੀ ਜਬ ਇਸਕੇ ਮਨ ਕੀ ਬਾਤ ਕਿਸੀ ਨੇ ਨ ਜਾਨੀ ਤਬ ਪਰਮ ਉਪਰਾਮ ਹੋਕੇ ਕਹਤੋ ਭਯੋ ਅਰੇ ਯੇਹ ਤੋ ਮਿਥਯਾਹੀ ਗੁਰੂ ਮਾਨੀ ਬਨੇ ਬੈਠੇ ਹੈ ਕਾਠ ਕੇ ਗੁਰੂ ਵਤ ਕੁਛ ਕਿਸੀ ਮੈ ਕਲਾ ਤੋ ਦਿਖਾਈ ਦੇਤੀ ਹੀ ਨਹੀਂ ਹੈ ਲੋਕ ਇਨਕੋ ਕੈਸੇ ਗੁਰੂ ਕਰਕੇ ਮਾਨਤੇ ਹੈਂ ਯਾਤੇ ਲੋਕ ਏਹ ਬਡੇ ਹੀ ਪਾਗਲ ਸੇ ਹੈ ਜੋ ਇਨ ਕੂੰ ਸ਼ਬਦ ਸਾਥ ਜੋੜਤੇ ਹੈਂ ਯੇ ਕਿਸੀ ਕੀ ਕਿਆ ਭਾਵਨਾ ਪੂਰਨ ਕਰ ਸਕਤੇ ਹੈ ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸ ਓਹ ਪਾਰ ਲੰਘਾਏ ॥ ਦੋਹਰਾ ॥ ਸਿਖ ਦਿਖਾਏ ਜਗਤ ਕੋ ਲੋਗਨ ਕੋ ਬਸਕੀਨ ॥ ਅੰਤਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ ॥

## ਦੋਹਿਰਾ

**ਤਿਨ ਬੇਦੀਅਨ ਕੀ ਕੁਲ ਬਿਖੈ, ਪ੍ਰਗਟੇ ਨਾਨਕ ਰਾਇ ॥**
**ਸਭ ਸਿਖਨ ਕੋ ਸੁਖ ਦਏ, ਜਹ ਤਹ ਭਏ ਸਹਾਇ ॥੪॥**

( ਪਾਤਸ਼ਾਹੀ ੧੦ )

# Part Played by different Members of Guru Nanak in History of the Country

BY

Shri Hazur Baba Madhsudan Singh Bedi

Eldest son Shri Jagat Guru Baba Siri Chand Ji was founder of Udsyan Sect, who made different centers of Gurunanak's teachings through out India, Iran, Afghanistan, Burma, Cylone etc, with Head quarters at Hardwar.

Youngest of two Baba Lakhmi Dass, as history says and legand goes, with his wife and son Dharam Chand bodily left for heavenly abode in the presence of his elder brother Siri Chand. It was Baba Siri Chand who extended his arm and brough back his son Baba Dharam Chand; trained him spiritually, mentally, to keep up the lenial decent of his father Guru Nanak, married him thereafter, who resided at Dehr Baba Nanak. He died leaving his sons Mehar chand and Manak Chand Where a the Ten Gurus dedicated their lives in teaching of Guru Nanak's mission and bringin up masses morally and spiritually, till out of them the tenth Guru Gobind Singh J who created the Khalsa, similarly after Manak Chand to Baba Kala Dhari did th same. Reference from District Gazetter of Hoshiarpur is worth mentioning whic reads :- Bedi Kala Dhari, a decendant of Baba Nanak, 'crossed over from Dera Bab Nanak, Gurdaspur, early in the last century, and after wandering about the Jullund Doab for some years, finally settled down at Una, Hoshiarpur, where he attracted crowd of followers, who flocked to hear his eloquent disquistions on the Granth Sahi a book as difficult of understanding then as in the present day. The Jaswal Raja R Singh made himself popular by granting the Bedi the revenue of seventy Ghumaons land. Kala Dhari's sons scattered after his death in 1738.

Mr Roe writes about this family :-

"Kala Dhari (the great grand father of the father of the present Bedi), having m disciples at Una, migrated there from Dera Baba Nanak, and received a gran 72 Ghumaon from the Jaswal Raja Ram Singh. In Sambat 1860 or 1804 A D., R Umed Singh gave to Sahib Singh the whole of the Una tehsil, a grant confirmed Ranjit Singh in Sambat 1872, about the same time he received the Nurpur Tal from Sardar Budh Singh. He died in Sambat 1891 (A. D. 1834). and was succee by Bikrama Singh, to whom Maharaja Sher Singh gave the Talhatti in Sambat 1808.

Vakeel of Ahllowalla Chief, reported that Roop Lal. hearing of apprehensin

his brother Beli Ram, had be taken himself to Bijwara Fort, and Chaudhry Mohd. Bux and Col. Ameer Singh Mann had laid siege of the place. The following day Roop Lal was prevailed upon to surrender and was put in chains by the chaudhry and the Colonal. They were ordered to bring the prisoner to Darbar. Jamadar Khushal Singh reported that family of Roop Lal, having absconded with some treasure and other property had sought refuge with Baba Bikrama Singh in "Una Sahib" (The town of Una in Hoshiarpur).

## UNA :

Una. situated in the Jaswan Dun, 25 miles from Hoshiarpur is the headquarters of a tehsil and of a Police sub-division. The population of the town in 1881 was 4,389, being an increase of only 10 on that of 1868. It owes its chief importance to being the residence of a branch of the Bedi family (see "Leading Families page 75) and was founded by Baba Kala Dhari, the ancestor of the present Bedi, and further enlarged by Bedi Sahib Singh.

Kala Dhari having migrated to Una in the time of Guru Gobind Singh Ji who held him in great esteem, where as Laja Dhari settled in Banga district Jullundur.

Baba Kala Dhari's sons wandered around teaching Guru Nanak's teaching, of al Baba Ajit Singh had the importance being father of Shri Hazur Baba Sahib Singh Bedi He went out for pilgrimage and died in 1773 at Calcutta where his Samadhie still exist.

Baba Ajit Singh had three sons of which Shri Hazur Baba Sahib Singh was of very great importance to the Nation, and the Sikhs of Guru Nanak as a community, because Guru Gobind Singh created the Khalsa, it was Baba Sahib Singh who was responsible to give the Khalsa a kingdom as Punjab by emancipation of his mother land from Mughals, and placing his disciple Maharaja Ranjit Singh on the throne a Lahore on 13-4-1801. He was born at Dera Baba Nanak and having had the spiritua techings at various places took "Amrit" at "Akal Takhat, Shri Anand Pur Sahib" where he was Baptised as Khalsa. It was he who preached on to Guru Nanak, his position as son of Guru Nanak made him the noblest, every body listened to him with respect and considered his command as that of Guru Nanak, considering it his duty to follow the same. He brought round 12 misals as such, on one path and created Sikh Raj. He did not commit the folly of placing himself on the throne as Maharaja, but as a true son and sevak of Guru Nanak followed his teachings, if Guru Nanak ignored his sons and placed his sevak on Gaddi, he ignored himself and family members and placed his disciple and sevak/Maharaja Ranjit Slngh on throne and brought round every sikh,noble or the poor under the Maharaja.This fact alone gave strength to Khalsa

to turn out the Mughals from their mother l and, in other words mother land was emancipated from foreign yoke of Mughals and a Nationalist Raj created. He took to himself defence of Punjab with the results he kept his forces, on the borders of Punjab along the river Sutlej i. e. top most being Una (Now in Himachal). Nurpur Bedian (Distt. Hoshiarpur) Gunachor, Malsian, Dakhni-Ki-Srai (Distt. Jullundur) all these forts were manned by his forces so that motherland could remain free of foreign yoke, and the greatest enemy, the Frangees (British) may not be able to attack Punjab, if they did so, it shall be considered as an attack on the Khalsa's Guru's son and they shall fight to the last.

British were enemies of Baba Sahib Singh Ji inspite of the fact, wrote as under and called him as VNERABLE PATRIARCH (meaning by age father and ruler of the family or tribe (Gazetter of India Part IV 0-2 of the territories under the Govt. of East India Co). wrote as under :

**PUNJAB :**

Guru Gobind Singh fifth in succession from Hargobind, and the tenth from Nanak, regarded as the founder of temperal power of the Sikhs. His votaries were instructed by him always to bear arms, or atleast steal in one from or other about them, and to assume the name of Singh, or Lion, previously affected only by the Rajputs. By this name they are distinguished from the other sikhs or followers of Baba Nanak. They ceased to have any spiritual leader. So states Forster, whose account is consistent and probably accurate and seems to be corroborated by Jacquement in his notice for Amritsar "Cette Rome do Penijan's point de pope Burmes" however, makes mention of "The head of the sikhs Church, the Bedi or Sahib Singh after the death of Gobind Singh".

Even S. Khushwant Singh has in his book "Ranjit Singh Maharaja of Punjab 1780-1839 at page 36 reference to Baba Sahib Singh as "Enjoyed the status of father of the Sikhs".

His references in the book are as under to show his position and status being from Gurunanak's family ;-

Shah Zaman gave up talk of a holy war of exterminating the Sikhs. He sent his agent to Amritsar assuring the Sikh chiefs that their possessions would not be disturbed and asking them what they wanted. The first reply was unanimous : they wanted nothing but that the Afghans should return to the country and leave them in peace in theirs. Zaman instructed his agents to try and sow discord among the Sikhs. The agents approached the Sardars separately and made generous offers. This manoeuvre was more successful. Many Sardars sent their agents to Lahore where they were received with

flattering attention by the Shah. 'I bestow this country on you free from assessment. Continue to keep and cultivate it in confidence, he said grandly. Ranjit Singh also sent his representative to Zaman to negotiate for the Subedari of Lahore. Just when it seemed that Afghan diplomacy had succeded in breaking up Sikh unity a saviour appeared in the person of Sahib Singh Bedi who, by virtue of his descent from Gurunanak and his age, enjoyed the status of father of the Sikhs. He pleaded with the Sardars to stop negotiating with the foreign invador. They agreed to abide by his decision & when the Shah's agents came again he told them on behalf of the Sikhs : "We took the country by the soward and will preserve by the sword." Zaman had to give up the plan to win over the Sikhs and swore he would teach them a lesson in war. This was an empty boast as the news writer's report of the same day states : The Shah's camp is always in alarm on account of the Sikhs who at night approach Lahore and keep up a fire of Musketry. None go out against them."

The open refits between two leading Sardars was an invitation to foreign powers. Zaman sent envoys to negotiate with the rival factions. In the South, George Thomas prepared to march upto the Sutlej and the French General, Perron, whom the Malva Sardars had turned for assistance, made it clear that his price would be a large slice of the Punjab. The peril produced the man. This was again Sahib Singh Bedi who had three years earlier unified Sikhs to fight the Afghans.

The Bedi was trying to get the Sikh Chiefs of the Cis-Sutlej (The Malwa region between the rivers Sutlej and the Jamuna) to unite against George. Thomas, when he heard of the conflict between the Bhangies and Ranjit Singh. He hurried north to Gujrat and in the name of Guru ordered the parties to lay down their arms. Such was the prestige of his man that the Sardars obeyed witho t demur. Sohan Lal gives a graphic account of the scene. "The exalted one (Ranjit) untied his sword from his waist and placed it on the ground before Baba Sahib Singh. All the Sardars did the same. For one hour the swords lay on the ground and the Sardars did not do anything. Afterwards, the said Baba Sahib Singh tied the sword round the waist of the Exalted one and said that within a short time all his opponents would be exterminated and his rule would be established throughout the country Ranjit Singh was porsuaded by the Bedi to leave Gujarat alone. But he punished the Chief of Akalgarh who had aided with the Bhangis by capturing his fort and on his death, annexing his estates.

Invitations were sent to princes and estate holders, and those who responded were invested with robes of honour and confirmed in their possessions. After ceremonial darbar was over, Ranjit Singh and Fateh Singh Ahluwalia set out against the few chiefs who had ignored the invitation Sialkot was cap-tured after a three day siege : Akhnur

submitted without fight; the Bhangis of Gujerat had to get Sahib Singh Bedi to intercode on his behalf before he was forgiven the Kanhayas, whose daughtor was engaged to marry the heir apparent, were left off with a light tribute and the attachment of a part of their estate.

Meanwhile Ranjit proceeded on his triumphant march through the region, welcomed by the people wherever he went. From Ambala to Shahbad, from Shahbad to Patiala. There he met the petrified Sahib Singh Bedi whom he had betrayed more than once. Ranjit Singh embraced Sahib Singh of Patiala and in the presence of the venerable Sahib Singh Bedi, who was always went to appear when the Sikhs were threatened with disruption, exchanged turbans with the Patiala Rajah. Ranjit Singh had given clear proof that the land between the Jamna and Sutlej was under the control and almost all the chieftains of the area acknowledged his suzerainty.

On Diwali, Maharaja called a gathering of the States Sardars, Generals and Counsellors at Amirtsar the venereble Sahib Singh Bedi presiding. They discussed the campaigns of the past year and the opinion was that although they had done well, their army was still not as sufficient as that of the English.

As the days went by, Zaman realised that there was no possibility of breaking through the Sikh barricades and procceding toward Delhi. He gave up talking of a holy war to exterminate the Sikhs and sent his agent to Amritsar to negotiate with the Sardars. He assured them that their possessions would be guaranteed and asked them the prices of their co-operation. He also tried to bring disunity among the chiefs by playing on their jealousies and making offers of cash and Jagirs to buy their support. This manouvre was successful. Several chief sent their agents to Lahore. They were received with flattering attention by the Shah. "I bestow this on you free from assesment. Continue to keep and cultivate it in confidence" negotiate the Subedari of Lahore in order to offset the moves of the other Sardars. Sahib Singh Bedi, who by virtue of his descent from Gurunanak was held in great esteem by the Sikhs, addressed Zaman's envoy on behalf of all the Sardars. "We took the country by the sword and we preserve it by the sword".

After Jammu, Ranjit Singh turned his attention to Gujerat. He was constrained to raised the siege on the intervention of Sahib Singh Bedi.

Sohan Lal gives a graphic description of the scene: The Exalted One (Ranjit) untied his sword from his waist and placed it on the ground before Baba Sahib Singh Bedi. All the Sardars, Jodh Singh, Dal Singh and Sahib Singh did the same. For one hour the swords lay on the ground and the Sardars did not say anything. Afterword

the said Baba Sahib Singh tied the sword round the waist of the Exalted One and said that within a short time all his opponents would be extirpted and his rule would be established thoughout the country.

Ranjit Singh hesitated to assume the formal title of Maharajah, for he wished to avoid doing anything which would give the other chiefs cause to conspire against him. Gradually he came to the conclusion that the advantages of investing an established fact with a legal title would outweigh the danger of arousing the hostility of the foundal aristocracy. The move would undoubtedly be popular with the masses, who had not had a ruler and a government of their own for many centuries It would induce other Punjabis who were not yet citizens of the new state to recognise the compulsions of language and a common way of life, and throw in their lot with the country. The neighbouring powers which were casting covetous glances on the Punjab would also grow accustomed to the idea that the people of the Punjab were one people and Ranjit Singh was their ruler. On the 1st of Baishakh (April 12) 1801, Sahib Singh Bedi doubed Ranjit Singh's forehead with saffron in the afternoon and declared as the young Maharajah of the Punjab. A royal salute was fired from the fort. In the afternoon the young Maharajah rode on his elephant, showering gold and silver coins on jubilant crowds of his subjects. In the evening, all the homes of the city were illuminated.

## RELIGIOUS WARS BY SAHIB SINGH

| | | | |
|---|---|---|---|
| 1794 | ... | Malerkotla War | To emencipate Hindus from Mugal tirny in district Ludhiana. |
| 1798 | ... | Raikot War | |

Baba Sahib Singh died in 1834 and was succeeded by Baba Bikrama Singh his youngest son. You will find references about him as under :

(1) **Note in Punjab chiefs says :**

'Bishan Singh Migrated to Malsian in Jullundur Doab and Bikrama Singh third son succeeded his father in bulk of the acquired property and on him also descended the spiritual and mental as representative of Baba Nanak. His position was recognised at Lahore".

But things changed with advent of British who had grounds for believing in Bikrama Singh's disloyality. Fire arms were found concealed in his gardan, and other proof was present of his readyness to rebel. He refused to accept any Jagirs from British for the loyality to them. Then came the local rising "Insurection Movement Jullundur Doab in 1848-49" Bedi Bikrama Singh threw whatever weight he had into the

movement. Finding rebellion having been put down speedily, he fied in all haste, crossed Boas, and joined the Sikh forces of Sher Singh.

Bikrama Singh always sided with his country men as such be suffered "property confiscated, forts pulled down, and remained in survalence for rest of his life. On the other hand Sir Baba Khem Singh the other representative of the time sided with British as is written in families of Chiefs "During the rebellion, of 1848-49 Sampuran Singh and Khem Singh remained faithful to the Darbar (British) while Bikrama Singh joined the rebells.

As such estates of 117 villages at Una giving clear Income of 2 lacs per year were confiscated, all forts built by Bedi Sahib Singh along with river Sutlej, to ward off an attack on Sikhs at any time, were pulled down and he was allowed to live in survelance at Amritsar till his death in 1862. The following letters will give reference to his plans

**E. C. No. 648, from Commissioner Trans Sutlej to G. G. No. 99 D/- 7/5/1846 :**

Baba Bikrama Singh — Chief of Bedis "There can no question that as *head* of the *sikh* priesthood, he would gladly see his country men victorious.

**F. C. No. 103 of 1846**

Bedi Bikrama Singh — The spiritual chief of Una,

**John Lawrence's letter No. 51, datad 17/4/1846 to Brig. Wheeler CB Commander in Jullundur Doab -**

Baba Bikrama Singh chief of Una—Who is lenial descendent of Baba Nanak and is therefore looked upon as the high priest of the sikhs.

**Letter No. 170, dated 1/6/1846 from J. Lawrence Commissioner Jullundur to Major H. M. Lawrence Agent to G. G. to N.W.F.P.**

Bedis of Jullundur Doab who number 2000 families ove r whom-Baba Bikram Singh is the *chief or Guru.* Baba Bikrama Singh is head of Bedies and their religious guide.

**Foreign Secret No. 983, dated 26th December, 1846**
**Copy of memo by Governor General -**

Chief of the Bedis—Baba Bikrama Singh, a force holding power over 2000 families in the Doab.

**Secret No. 112, dated 30th December, 1848 :**

(From Sikh Darbar) Baba Bikrama Singh after compliments. Khalsa look to you for assistance and are ready to obey your command as you are their Guru. Send

